# ਸਿਰਜਣਾ

ਅਪਰੈਲ-ਜੂਨ 1985

## ਚੋਣਵੀਂ ਝਾਤ

- ਪੰਜਾਬੀ ਸਾਹਿਤ ਦੇ ਨਵੇਂ ਰੁਝਾਨਾਂ ਬਾਰੇ : ਰਘਬੀਰ ਸਿੰਘ ਦਾ ਨਿਬੰਧ
- ਰਾਜਿੰਦਰ ਸਿੰਘ ਬੇਦੀ ਸੰਬੰਧੀ ਸੁਰਿੰਦਰ ਸਿੰਘ ਨਰੂਲਾ ਦੀਆਂ ਯਾਦਾਂ
- ਵਰਤਮਾਨ ਪਰਿਸਥਿਤੀਆਂ ਦੀ ਉਪਜ ਪੰਜਾਬੀ ਕਵਿਤਾ ਦਾ ਹਰਬੰਸ ਚਾਹਲ ਵੱਲੋਂ ਵਿਸ਼ਲੇਸ਼ਨ
- ਰਾਮ ਸਰੂਪ ਅਣਖੀ, ਸਾਧੂ ਸਿੰਘ ਤੇ ਜਸਪਾਲ ਮਾਨ ਦੀਆਂ ਕਹਾਣੀਆਂ ਤੋਂ ਬਿਨਾਂ 'ਕੁਲਫੀ' ਦੇ ਪਾਤਰ ਨੂੰ ਅਗਾਂਹ ਤੋਰਦੀ ਲਾਲ ਸਿੰਘ ਦੀ ਕਹਾਣੀ 'ਬਲੌਰ'
- ਸੁਖਬੀਰ, ਰਵਿੰਦਰ ਰਵੀ, ਸੁਰਜੀਤ ਰਾਮਪੁਰੀ, ਸਿਰੀ ਰਾਮ ਅਰਸ਼, ਮੱਖਣ ਸਿੰਘ ਕੁਹਾੜ, ਸੁਲੱਖਣ ਸਿੰਘ ਸਰਹੱਦੀ, ਬਲਦੇਵ ਸਿੰਘ ਬੀਕਾ ਆਦਿ ਦੀਆਂ ਕਵਿਤਾਵਾਂ ਤੇ ਗ਼ਜ਼ਲਾਂ
- ਨਾਟਕ 'ਫਰਸ਼ 'ਚ ਉਗਿਆ ਰੁੱਖ' ਦਾ ਮੰਚ ਰੀਵੀਊ
- 'ਭਗਤ ਸਿੰਘ ਦੀ ਵਾਪਸੀ' [ਸਾਗਰ ਸਰਹੱਦੀ] ਸਮੇਤ ਛੇ ਪੁਸਤਕਾਂ ਦੇ ਰੀਵੀਊ

ਨਿਗਰਾਨ : **ਸੰਤ ਸਿੰਘ ਸੇਖੋਂ**
ਸੰਪਾਦਕ : **ਰਘਬੀਰ ਸਿੰਘ**

58

ਮੁੱਲ : **ਚਾਰ ਰੁਪਏ**
ਸਾਲਾਨਾ : **ਪੰਦਰਾਂ ਰੁਪਏ**

# ਸਿਰਜਣਾ

ਅਪਰੈਲ-ਜੂਨ 1985

○

ਨਿਗਰਾਨ
**ਸੰਤ ਸਿੰਘ ਸੇਖੋਂ**

○

ਸੰਪਾਦਕ
**ਰਘਬੀਰ ਸਿੰਘ**

○

ਪਤਾ
**1728, ਸੈਕਟਰ 43-ਬੀ,**
**ਚੰਡੀਗੜ੍ਹ-160036**
ਟੈਲੀਫ਼ੋਨ : 41694

○

**SIRJANA**
**1728, Sector 43-B,**
**Chandigarh-160036.**
Telephone : 41694

○

SIRJANA is approved by DPI Punjab for all schools, colleges and social education centres vide letter No. 2/6-66 B (EP) dated 26.9.66.


## ਇਸ ਅੰਕ ਵਿਚ

ਸੰਪਾਦਕੀ

# ਬੋਲੀ ਤੇ ਭਾਵਨਾਤਮਕ ਏਕਤਾ

ਅੱਜ ਦੇਸ਼ ਇਕ ਅਜਿਹੇ ਸੰਕਟ ਵਿਚੋਂ ਲੰਘ ਰਿਹਾ ਹੈ ਜਿਸ ਵਿਚ ਮਨੁੱਖ ਦੇ ਮਨ ਵਿਚ ਸਹਿਜੇ ਹੀ ਇਹ ਭਾਵ ਉਪਜਦਾ ਹੈ ਕਿ ਕੀ ਸਾਹਿਤ ਤੇ ਹੋਰ ਕਲਾਵਾਂ ਬਾਰੇ ਵਿਚਾਰ ਦਾ ਕੋਈ ਅਰਥ ਰਹਿ ਗਿਆ ਹੈ ਕਿ ਨਹੀਂ। ਡੂੰਘੀ ਨਜ਼ਰ ਨਾਲ ਵੇਖਿਆਂ ਇਹ ਦਿਸ ਪਵੇਗਾ ਕਿ ਸਾਡੇ ਬਹੁਤੇ ਰਾਜਸੀ ਤੇ ਸਮਾਜਕ ਕਲੇਸ਼ਾਂ ਦਾ ਸੋਮਾ ਸਾਡੇ ਲੋਕਾਂ ਵਿਚ ਸਾਹਿਤ ਤੇ ਕਲਾ ਦੀ ਸੂਝ ਵੱਲੋਂ ਕੋਰਾਪਨ ਹੈ।

ਸੁਭਾਵਕ ਹੀ ਕਈ ਵਾਰੀ ਇਹ ਸੋਚ ਉਪਜਦੀ ਹੈ ਕਿ ਪੰਜਾਬ ਦੇ ਅਜੋਕੇ ਕਲੇਸ਼ਾਂ ਦਾ ਮੁਖ ਕਾਰਨ ਇਹੀ ਤਾ ਨਹੀਂ ਕਿ ਪੰਜਾਬ ਦੇ ਲੋਕ ਆਪਣੀ ਭਾਸ਼ਾ, ਸਾਹਿਤ ਤੇ ਸੰਸਕ੍ਰਿਤੀ ਵੱਲ ਚੇਤਨਾਂ ਤੇ ਸ਼ਰਧਾ ਦੇ ਪੱਖ ਤੋਂ ਵੰਡੇ ਹੋਏ ਹਨ। ਆਮ ਕਹਾਵਤ ਹੈ ਕਿ ਜਦੋਂ ਕਿਸੇ ਪਰਿਵਾਰ ਦੇ ਜੀਅ ਵੱਖ ਵੱਖ ਬੋਲੀਆਂ ਬੋਲਦੇ ਹੋਣ ਤਾਂ ਉਸ ਪਰਿਵਾਰ ਦਾ ਇਕੱਠੇ ਬਣੇ ਰਹਿਣਾ ਬਹੁਤਾ ਚਿਰ ਸੰਭਵ ਨਹੀਂ ਰਹਿੰਦਾ। ਪੰਜਾਬ ਦੇ ਵਿਵਿਧ ਕਲੇਸ਼ਾਂ ਦਾ ਕਾਰਨ ਵੀ ਸ਼ਾਇਦ ਇਹੀ ਹੈ ਕਿ ਸਾਡੇ ਲੋਕਾਂ ਦੇ ਮਨਾਂ ਵਿਚ ਪੰਜਾਬੀ ਭਾਸ਼ਾ ਤੇ ਇਸ ਦੇ ਆਧਾਰ ਉਤੇ ਇਕ ਸਾਂਝੀ ਸੰਸਕ੍ਰਿਤੀ ਉਸਾਰਨ ਦੀ ਇੱਛਾ ਬਲਵਾਨ ਨਹੀਂ।

ਕਿਸੇ ਸਾਂਝੇ ਮਨੋਰਥ ਦੀ ਅਣਹੋਂਦ ਕਾਰਨ ਪੰਜਾਬੀਆਂ ਵਿਚਲੇ ਪਾੜੇ ਨੂੰ ਮੇਟਣ ਦੀ ਥਾਂ ਵਧਾਣ ਦੀਆਂ ਸੰਭਾਵਨਾਵਾਂ ਵਧਦੀਆਂ ਰਹੀਆਂ ਹਨ ਤੇ ਵਧਦੀਆਂ ਜਾ ਰਹੀਆਂ ਹਨ। ਫਰਜ਼ ਕਰੋ ਪੰਜਾਬ ਦੀ ਸਾਰੀ ਵਸੋਂ ਭਾਸ਼ਾ ਦੇ ਸੰਬੰਧ ਵਿਚ ਏਕਤਾ ਦੀ ਭਾਵਨਾ ਰੱਖਦੀ ਹੋਵੇ ਤਾਂ ਸਥਿਤੀ ਨੇ ਜੋ ਏਨਾ ਭਿਆਨਕ ਰੂਪ ਧਾਰਨ ਕਰ ਲਿਆ ਹੈ, ਕੀ ਇਹ ਉਤਪੰਨ ਹੋਣੀ ਸੀ ? ਪ੍ਰਗਟ ਤੌਰ 'ਤੇ ਪੰਜਾਬ ਦੀ ਸਥਿਤੀ ਵਿਚ ਵੱਡਾ ਵਿਗਾੜ ਚੰਡੀਗੜ੍ਹ ਦੇ ਮਸਲੇ ਨੂੰ ਲੈ ਕੇ ਉਤਪੰਨ ਹੋਇਆ ਹੈ। ਜੇ ਪੰਜਾਬ ਦੇ ਲੋਕ ਭਾਸ਼ਾ ਤੇ ਸੰਸਕ੍ਰਿਤੀ ਦੇ ਪੱਖ ਤੋਂ ਆਪਣੇ ਆਪ ਨੂੰ ਇਕ ਸਮਝਦੇ ਹੁੰਦੇ ਤਾਂ ਪਹਿਲੀ ਗੱਲ ਤਾਂ ਚੰਡੀਗੜ੍ਹ ਨੇ ਪੰਜਾਬ ਤੋਂ ਬਾਹਰ ਜਾਣਾ ਹੀ ਨਹੀਂ ਸੀ ਤੇ ਦੂਜੀ ਗੱਲ, ਜੇ ਇਹ ਸਮੱਸਿਆ ਉਠ ਖੜੀ ਹੀ ਹੋਈ, ਤਾਂ ਚੰਡੀਗੜ੍ਹ ਨੂੰ ਪੰਜਾਬ ਵਿਚ ਸ਼ਾਮਲ ਕਰਨ ਦੇ ਵਿਰੁੱਧ ਕਿਸੇ ਨੂੰ ਆਪੱਤੀ ਨਹੀਂ ਸੀ ਹੋਣੀ।

ਪੰਜਾਬ ਦੇ ਲੋਕਾਂ ਵਿਚ ਏਕਤਾ ਦੀ ਭਾਵਨਾ ਦਾ ਆਧਾਰ ਕੇਵਲ ਪੰਜਾਬੀ ਭਾਸ਼ਾ ਬਾਰੇ ਏਕਾਤਮਕਤਾ ਹੀ ਹੋ ਸਕਦਾ ਹੈ। ਜਦੋਂ ਇਹ ਏਕਾਤਮਕਤਾ ਨਹੀਂ ਰਹਿੰਦੀ ਤਾਂ ਵਖੇਵੇਂ, ਵੰਡ ਤੇ ਹੋਰ ਕਲੇਸ਼ ਉਤਪੰਨ ਹੋਣੇ ਸੁਭਾਵਕ ਹੋ ਜਾਂਦੇ ਹਨ। ਪੰਜਾਬ ਦੀ ਵਰਤਮਾਨ ਸਥਿਤੀ ਦੇ ਪ੍ਰਸੰਗ ਵਿਚ ਇਹ ਖਿਆਲ ਕਰਨਾ ਕਿ ਇਕ ਪਾਸੇ ਆਤੰਕਵਾਦੀ ਹਿੰਸਾ ਨਾਲ ਤੇ ਦੂਜੇ ਪਾਸੇ ਸਰਕਾਰ ਵੱਲੋਂ ਕਾਨੂੰਨ ਦੇ ਨਾਂ ਉਤੇ ਹਿੰਸਕ ਦਬਾਉ ਪਾਉਣ ਨਾਲ ਮਾਮਲੇ ਹੱਲ ਹੋ ਸਕਦੇ ਹਨ, ਬਹੁਤ ਗਲਤ ਹੋਵੇਗਾ।

ਪਿਛਲੇ ਪੰਜਾਹ ਵਰ੍ਹਿਆਂ ਤੋਂ ਵੀ ਵੱਧ ਪੰਜਾਬੀ ਸਾਹਿਤਕਾਰ ਤੇ ਬੁੱਧੀਜੀਵੀ ਪੰਜਾਬੀ ਭਾਸ਼ਾ ਨੂੰ ਆਧਾਰ ਬਣਾ ਕੇ ਏਕਾਤਮਕਤਾ ਪੈਦਾ ਕਰਨ ਦਾ ਸੱਦਾ ਦਿੰਦੇ ਰਹੇ ਹਨ। ਪਰ ਇਸ ਸੱਦੇ ਨੂੰ, ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਪ੍ਰਤੀ ਲੋੜੀਂਦੀ ਚੇਤਨਾ ਦੇ ਅਭਾਵ ਵਿਚ, ਪੰਜਾਬੀਆਂ ਦਾ ਯੋਗ ਹੁੰਗਾਰਾ ਨਹੀਂ ਮਿਲਿਆ। ਤਦ ਵੀ ਹੌਲੀ ਹੌਲੀ ਇਹ ਦੁਫਾੜ ਘਟੀ ਜ਼ਰੂਰ। ਪਰ ਕੁਝ ਚਿਰ ਦੀ ਇਸ ਦਿਸ਼ਾ ਵੱਲ ਤੋਰ ਨੂੰ ਕਿਸੇ ਨਾ ਕਿਸੇ ਗੱਲ ਕਾਰਨ ਰੋਕ ਪੈ ਜਾਂਦੀ ਰਹੀ। 1951 ਤੇ 1981 ਦੀ ਜਨਗਣਨਾ ਦੇ ਅੰਕੜੇ ਇਸ ਗੱਲ ਦਾ ਪ੍ਰਮਾਣ ਹਨ ਕਿ ਪੰਜਾਬ ਵਿਚ ਪੰਜਾਬੀ ਭਾਸ਼ਾ ਵੱਲ ਬੇਗਾਨਗੀ ਦੀ ਭਾਵਨਾ ਲਗਾਤਾਰ ਘਟਦੀ ਗਈ ਹੈ, ਪਰ ਇਸ ਸਥਿਤੀ ਨੂੰ ਸਮਰੱਥਾਵਾਨਾਂ ਵੱਲੋਂ ਸਵੀਕਾਰ ਕਰਨ ਤੋਂ ਲਗਾਤਾਰ ਸੰਕੋਚ ਹੀ ਨਹੀਂ ਕੀਤਾ ਜਾ ਰਿਹਾ ਸਗੋਂ ਇਸਦਾ ਪਰੋਖ ਰੂਪ ਵਿਚ ਵਿਰੋਧ ਵੀ ਕੀਤਾ ਜਾਂਦਾ ਰਿਹਾ ਹੈ।

ਕਿਸੇ ਦੇਸ਼ ਦੇ ਲੋਕਾਂ ਵਿਚ ਹੁਣ ਕਿਸੇ ਵੀ ਦਬਾਉ ਰਾਹੀਂ ਧਾਰਮਿਕ ਏਕਤਾ ਨਾਲ ਏਕਾਤਮਕਤਾ ਉਤਪੰਨ ਨਹੀਂ ਕੀਤੀ ਜਾ ਸਕਦੀ। ਹੁਣ ਏਕਾਤਮਕਤਾ ਦਾ ਆਧਾਰ ਕੇਵਲ ਇਕੋ ਰਹਿ ਗਿਆ ਹੈ, ਉਹ ਹੈ ਲੋਕਾਂ ਦੀ ਬੋਲੀ ਵੱਲ ਏਕਾਤਮਕ ਸ਼ਰਧਾ। ਜਿਸ ਰਾਜ ਜਾਂ ਦੇਸ਼ ਵਿਚ ਇਹ ਏਕਾਤਮਕ ਸ਼ਰਧਾ ਨਹੀਂ ਹੋਵੇਗੀ, ਉਥੇ ਸਹੀ ਅਰਥਾਂ ਵਿਚ ਸ਼ਾਂਤੀ ਦਾ ਵਾਤਾਵਰਣ ਸਥਿਰ ਨਹੀਂ ਰਹਿ ਸਕਦਾ। ਰਾਜਸੀ ਸਾਧਨਾਂ ਤੇ ਦਬਾਵਾਂ ਰਾਹੀਂ ਦੇਸ਼ ਵਿਚ ਸ਼ਾਂਤੀ ਤੇ ਸਮੂਹਕ ਸਦਭਾਵਨਾ ਪੈਦਾ ਕਰਨ ਦੇ ਯਤਨ ਉਤਨਾ ਚਿਰ ਸਫਲ ਨਹੀਂ ਹੋ ਸਕਦੇ ਜਿਤਨਾ ਚਿਰ ਸਮੂਹ ਲੋਕ ਦੇਸ਼ ਦੀ ਭਾਸ਼ਾ ਵੱਲ ਇਕਸਾਰ ਸ਼ਰਧਾ ਭਾਵ ਉਤਪੰਨ ਨਹੀਂ ਕਰਦੇ।

ਪੰਜਾਬ ਦੇ ਹਿਤੈਸ਼ੀਆਂ ਅੱਗੇ ਰਾਜਸੀ ਤੇ ਹੋਰ ਸਾਧਨਾਂ ਨਾਲੋਂ ਵਧੇਰੇ ਕਰਨ ਵਾਲਾ ਕੰਮ ਇਹੀ ਹੈ ਕਿ ਉਹ ਪੰਜਾਬੀ ਭਾਸ਼ਾ ਵੱਲ ਵੱਧ ਤੋਂ ਵੱਧ ਧਿਆਨ ਦੇਣ, ਇਸ ਵੱਲ ਸ਼ਰਧਾ ਉਤਪੰਨ ਕਰਨ ਤੇ ਇਸ ਸ਼ਰਧਾ ਨੂੰ ਵਧਾਣ ਦੇ ਯਤਨ ਕਰਨ। ਅੱਜੋਕੀ ਸੰਕਟਮਈ ਸਥਿਤੀ ਵਿਚ ਇਸ ਗੱਲ ਨੂੰ ਕਿਸੇ ਸ਼ਹਿਰ ਨੂੰ ਅੱਗ ਲੱਗੀ ਹੋਣ ਦੇ ਸਮੇਂ ਮਲ੍ਹਾਰ ਗਾਉਣ ਦੀ ਸਥਿਤੀ ਨਾਲ ਤੁਲਨਾ ਦਿੱਤੀ ਜਾ ਸਕਦੀ ਹੈ। ਪਰ ਅਜਿਹੀ ਤੁਲਨਾ ਜਾਂ ਸਮਾਨਤਾ ਕੇਵਲ ਓਪਰੀ ਦ੍ਰਿਸ਼ਟੀ ਦਾ ਹੀ ਫਲ ਹੋਵੇਗੀ। ਅਸੀਂ ਪੰਜਾਬ ਦੀ ਸਾਰੀ ਵੱਸੋਂ ਨੂੰ ਪੰਜਾਬੀ ਬੋਲੀ ਵੱਲ ਤੇ ਪੰਜਾਬੀ ਸਾਹਿਤ ਰਚਨਾ ਵੱਲ ਏਕਾਤਮਕ ਸ਼ਰਧਾ ਉਤਪੰਨ ਕਰਨ ਦਾ ਬੀੜਾ ਚੁਕਿਆ ਹੋਇਆ ਹੈ। ਅਸੀਂ ਇਸ ਏਕਾਤਮਕਤਾ ਦੀ ਪ੍ਰੇਰਣਾ ਅੱਜੋਕੀ ਸਥਿਤੀ ਵਿਚ ਵੀ ਕਰਦੇ ਰਹਾਂਗੇ, ਜਿਸ ਨੂੰ ਭਾਵੇਂ ਕਈ ਲੋਕ ਸ਼ਹਿਰ ਨੂੰ ਅੱਗ ਲੱਗੀ ਉਤੇ ਮਲ੍ਹਾਰ ਗਾਉਣ ਦੀ ਗੱਲ ਹੀ ਆਖਣ।

**ਸੰਤ ਸਿੰਘ ਸੇਖੋਂ**

# ਦੋ ਕਵਿਤਾਵਾਂ/ਸੁਖਬੀਰ

## ਬੰਦ ਬੂਹਾ

ਦੁਪਾਸੀਂ
ਕੰਧਾਂ ਦੀਆਂ ਪਾਲਾਂ ਵਿਚ
ਖੁੱਲ੍ਹੇ-ਅਧਖੁੱਲ੍ਹੇ ਬੂਹਿਆਂ ਦੀਆਂ ਨਜ਼ਰਾਂ ਹਨ
ਤੇ ਇਕ ਬੰਦ ਬੂਹਾ ਹੈ।

ਹਰ ਵਾਰ ਹੀ
ਇਸ ਗਲੀ 'ਚੋਂ ਲੰਘਦਿਆਂ
ਬੰਦ ਬੂਹੇ ਪਿੱਛੇ ਵੇਖਣਾ ਚਾਹੁੰਦਾ ਹਾਂ
ਜਿਥੇ ਬੇਮੁਖ ਬਣੀਆਂ ਦੋ ਅੱਖਾਂ
ਸ਼ਾਇਦ ਬੂਹਾ ਖੋਹਲਣੋਂ ਇਨਕਾਰੀ ਹਨ।

ਮੈਂ ਬੂਹੇ ਸਾਹਮਣੇ ਰੁਕਦਾ ਨਹੀਂ
ਦਸਤਕ ਦੇਣ ਦਾ ਹੀਆ ਨਹੀਂ ਕਰਦਾ
ਮੇਰੇ ਡਰੇ ਹੋਏ ਕਦਮ ਤੇਜ਼ ਹੋ ਜਾਂਦੇ ਹਨ
ਮਤੇ ਬੂਹਾ ਖੁੱਲ੍ਹ ਜਾਏ।

○

## ਲੀਕਾਂ

ਹੱਥ ਦੀ ਤਲੀ ਦੇ ਸੁੱਤ-ਉਣੀਂਦੀ
ਲੀਕਾਂ ਦੇ ਤਾਣੇ-ਪੇਟੇ ਵਿਚ
ਕਿਸਮਤ ਉਲਝੀ

ਹੱਥ ਕਿ ਜਿਸ ਵਿਚ ਸੂਰਜ ਉਗਦਾ
ਤੇ ਚੰਨ ਨਿੱਤ ਨਵਾਂ ਫੁੱਲ ਬਣਦਾ
ਉਸ ਹੱਥ 'ਤੇ ਅੱਜ ਨ੍ਹੇਰਾ ਤਣਿਆ

ਅੰਨ੍ਹੀ ਗਲੀ 'ਚ
ਪੈਰ ਭਟਕਦੇ
ਮੰਜ਼ਲ ਲੱਭ ਰਹੇ

ਹੱਥ ਨਕਾਰਾ
ਸੁੱਤੀਆਂ ਹੋਈਆਂ ਲੀਕਾਂ ਵਾਲਾ
ਬੱਸ ਐਵੇਂ ਹੀ ਅਚਨਚੇਤ ਜਿਉਂ
ਲੀਕਾਂ ਵਾਹੁਣ ਲੱਗਦਾ

ਲੀਕਾਂ
ਜੇਲ੍ਹ ਦੀਆਂ ਜਿਉਂ ਕਾਲੀਆਂ ਸੀਖਾਂ
ਜਿਨ੍ਹਾਂ ਦੇ ਉਸ ਪਾਰ ਅਪਾਰ 'ਚ
ਇਕ ਪੰਛੀ ਏ ਉਡਦਾ ਜਾਂਦਾ ।

[ਬੀ-19, ਸੰਨ ਐਂਡ ਸੀ, ਵਰਸੋਵਾ ਰੋਡ, ਬੰਬਈ-400061]

o

## ਗ਼ਜ਼ਲ/ਸਿਰੀ ਰਾਮ ਅਰਸ਼

ਤ੍ਰਿਣਾਂ ਤੇ ਬੇਲਿਆਂ ਵਿਚ ਜਿਸ ਨੂੰ ਮਿਲ ਜਾਂਦੀ ਸੀ ਠਾਰ੍ਹ
ਅੱਜ ਉਹ ਬੰਦਾ ਚੰਦ ਤੇ ਜਾ ਕੇ ਵੀ ਰਹਿੰਦਾ ਬੇ-ਕਰਾਰ ।

ਕਿਸ ਤਰ੍ਹਾਂ ਸੰਸਾਰ ਵਿਚ ਹੋਵਣਗੇ ਸਾਰੇ ਇਕ ਸਾਰ
ਜਦ ਕਿ ਏਸੇ ਧਰਤ ਉਤੇ ਵਸ ਰਹੇ ਹਨ ਵਰਣ ਚਾਰ ।

ਹੁਸਨ ਭਾਵੇਂ ਸੌ ਤਰ੍ਹਾਂ ਬੰਧਨਾਂ ਵਿਚ ਕੈਦ ਹੈ
ਝਾਂਜਰਾਂ ਛਣਕਾ ਕੇ ਪਰ ਮੈਨੂੰ ਬੁਲਾਵੇ ਵਾਰ ਵਾਰ ।

ਰੋਜ਼ ਹੀ ਧਰਤੀ ਦੇ ਗਰਭ ਅੰਦਰ ਮੈਂ ਲਹਿੰਦਾ ਜਾ ਰਿਹਾਂ
ਵੱਧ ਰਿਹਾ ਹੈ ਮੇਰੇ ਸਿਰ ਤੇ ਕਿਸ ਦੇ ਅਹਿਸਾਨਾਂ ਦਾ ਭਾਰ ।

ਜਾਣਦਾ ਹਾਂ ਹਰ ਕੋਈ ਲਾ ਕੇ ਮਖੌਟਾ ਜੀਅ ਰਿਹਾ
ਪਰ ਮੈਂ ਤੈਨੂੰ ਭਾਲ ਲਾਂ ਗਾ ਤੂੰ ਕੋਈ ਵੀ ਭੇਸ ਧਾਰ ।

ਹੋਂਦ ਆਪਣੀ ਜੇ ਬਚਾਉਣੀ ਹੈ ਤਾਂ ਕੰਨ ਲਾ ਕੇ ਸੁਣੋ
ਏਸ ਯੁਗ ਦਾ ਮੂਲ ਮੰਤਰ ਪਿਆਰ ਹੈ ਬੱਸ ਪਿਆਰ ਪਿਆਰ ।

"ਅਰਸ਼" ਗੰਗਾ ਸ਼ਿਵ ਦੀਆਂ ਅਦਭੁਤ ਜਟਾਵਾਂ ਵਿਚ ਵਸੇ
ਲੋਕ ਉਸ ਨੂੰ ਭਾਲਦੇ ਹਨ ਫਿਰ ਵੀ ਜਾ ਕੇ ਹਰਿਦੁਆਰ ।

[3720, ਸੈਕਟਰ 22-ਡੀ, ਚੰਡੀਗੜ੍ਹ]

ਲਾਲ ਸਿੰਘ

# ਬਲੌਰ

ਗੱਲ ਪਰੂੰ ਦੀ ਐ ਜਾਂ ਪਰਾਰ ਦੀ, ਚੰਗੀ ਤਰ੍ਹਾਂ ਚੇਤੇ ਨਈਂ, ਪਰ ਹੋਇਆ ਐਉਂ ਪਈ ਸੁਜਾਨ ਸਿੰਘ ਦੀ ਕਹਾਣੀ 'ਕੁਲਫ਼ੀ' ਦਾ ਨੌਜਵਾਨ ਪਾਤਰ ਬਹਾਦਰ, ਮਹੀਨੇ ਭਰ ਦੇ ਤਰਸੇਵੇਂ ਪਿੱਛੋਂ, ਧਿਆਨ ਸ਼ਾਹ ਦੇ ਮੁੰਡੇ ਬਾਲ ਕ੍ਰਿਸ਼ਨ ਤੋਂ ਜ਼ਬਰਦਸਤੀ ਕੁਲਫ਼ੀ ਖੋਹ ਕੇ ਪਊਏ ਪਿਆ, ਬਾਬੇ ਬੂਟੇ ਸ਼ਾਹ ਵਾਲੀ ਅੰਨ੍ਹੀ ਝਿੜੀ ਵੱਲ ਨੂੰ ਦੌੜ ਪਿਆ। ਇਕ ਤਾਂ ਵਿਚਾਰੇ ਨੂੰ ਸ਼ਾਹਾਂ ਦੀ ਗਲੀਓਂ ਭੱਜ ਕੇ ਪਿੰਡੋਂ ਬਾਹਰ ਆਉਣ ਲਈ ਪਹਿਲੋਂ ਸ਼ੀਲੋ ਝੀਊਰੀ ਦੀ ਕੱਚੀ ਕੰਧ ਟੱਪਣੀ ਪਈ, ਦੂਜੇ ਲੰਬੜਾਂ ਦੀ ਵਿੰਗ-ਥੜਿੰਗੀ ਗਲੀ ਵਿਚੋਂ ਦੀ ਦੌੜਦਿਆਂ ਕਿੰਨਾਂ ਸਾਰਾ ਸਮਾਂ ਹੋਰ ਲੱਗ ਗਿਆ। ਹਲਕੇ ਗੁਲਾਬੀ ਰੰਗ ਦੀ ਡੰਡਾ-ਕੁਲਫ਼ੀ, ਝਬੂਟੀ ਮਾਰ ਕੇ ਖੋਹਣ ਵੇਲੇ ਤੋਂ ਲੈ ਕੇ ਪਾਧਿਆਂ ਦੀ ਹਲ੍ਹਟੀ ਤੱਕ ਪਹੁੰਚਦਿਆਂ, ਊਂਈਂ ਲੱਕ ਵਿਚਕਾਰੋਂ ਜਿਵੇਂ ਘੁੱਟੀ ਗਈ ਹੋਵੇ। ਸਾਹੋ-ਸਾਹੀ ਹੋਏ ਦੌੜਦੇ ਬਹਾਦਰ ਨੇ ਜਿੰਨੀ ਵਾਰ ਵੀ ਪਿਛਾਂਹ ਮੁੜ ਕੇ ਦੇਖਿਆ, ਓਨੀ ਵਾਰ ਹੀ ਉਸ ਨੂੰ ਆਪਣੇ ਕਾਰਨਾਮੇ 'ਤੇ ਜੀਅ ਭਰ ਕੇ ਤਸੱਲੀ ਹੋਈ ਕਿ ਕੁਲਫ਼ੀ ਖੋਹਣ ਵੇਲੇ ਲਾਗੇ ਖੜ੍ਹੀ ਸ਼ਾਹਾਂ ਦੇ ਧੁੱਥ-ਮੁੱਥ ਜਿਹੇ ਨਿਆਣਿਆਂ ਦੀ ਫੌਜ ਦੀ ਫੌਜ ਵਿਚੋਂ ਕਿਸੇ ਨੇ ਵੀ ਉਸਦੀ ਪੈੜ ਨਹੀਂ ਸੀ ਨੱਪੀ।

ਬਾਹਰਲੀ ਫਿਰਨੀ ਲਾਗੇ ਪਹੁੰਚ ਕੇ ਉਸਦੇ ਪੈਰਾਂ ਅੰਦਰ ਆਈ ਬਿਜਲੀ ਵਰਗੀ ਫੁਰਤੀ ਤਾਂ ਰਤਾ ਕੁ ਮੱਠੀ ਪੈ ਗਈ, ਪਰ ਛੋਹਲੇ ਕਦਮੀਂ ਰਿੜ੍ਹਿਆ ਉਹ ਝਿੜੀ ਅੰਦਰਲੇ ਬੱੜੇ ਖੂਹ ਦੀ ਟੁੱਟੀ ਮੌਣ 'ਤੇ ਜਾ ਚੜ੍ਹਿਆ ਅਤੇ ਲੱਤਾਂ ਚੌੜੀਆਂ ਕਰਕੇ ਜੇਤੂ ਅੰਦਾਜ਼ ਵਿਚ ਖੜ੍ਹਾ ਐਉਂ ਕੁਲਫ਼ੀ ਚੂਸਣ ਲੱਗ ਪਿਆ, ਜਿਉਂ ਪਹਿਲਵਾਨ ਦਾਰਾ ਸੰਹੁ, ਫ਼ਿਲਮੀਂ ਕਿੰਗ-ਕਾਂਗ ਨੂੰ ਢਾਹ ਕੇ ਕੈਮਰੇ ਮੂਹਰੇ ਫੋਟੋ ਖਿਚਵਾਉਣ ਲਈ ਅਰਕਾਂ ਤਾਣ ਕੇ ਖੜ੍ਹ ਗਿਆ ਹੋਵੇ।

ਖੱਬੇ ਹੱਥ ਦੀਆਂ ਪੰਜਾਂ ਉਂਗਲਾਂ ਦੇ ਕੂਲੇ ਪੋਟਿਆਂ ਵਿਚਕਾਰ ਤੀਖਾ ਜਿਹੀ ਡੰਡੀ ਘੁੱਟ ਕੇ, ਕੁਝ ਚਿਰ ਲਈ ਉਹ ਆਪਣੀ ਨਰਮ-ਨਾਜ਼ਕ ਜੀਭ ਉਤੇ ਰਗੜ ਹੁੰਦੀ ਠੰਡੀ-ਠਾਰ ਕੁਲਫ਼ੀ ਦਾ ਆਨੰਦ ਮਾਣਦਾ ਰਿਹਾ। ਫਿਰ ਛੇਤੀ ਹੀ ਉਸਦਾ ਧਿਆਨ ਆਪਣੇ ਸੱਜੇ ਹੱਥ ਦੀਆਂ ਕੂੰਗੜ ਹੋਈਆਂ ਗੰਢਾਂ ਵੱਲ ਚਲਾ ਗਿਆ। ਝੱਟ ਦੇਣੀ ਉਸ ਨੇ ਖਾਕੀ ਨਿੱਕਰ ਦੀ ਪਾਟੀ ਜੇਬ ਅੰਦਰ ਆਪਣਾ ਠਰਿਆ ਹੱਥ ਲੁਕੋ ਲਿਆ। ਬਲੌਰੀ ਕੱਚ ਵਰਗੇ ਉਸਦੇ ਸੋਹਣੇ ਹੱਥ ਦੀਆਂ ਪੰਜਾਂ ਉਂਗਲਾਂ ਨੂੰ ਚੜ੍ਹੀ ਠਰਨ ਨੂੰ ਲੁਕੂੰ-ਛਿਪੂੰ ਹੋਇਆਂ ਹਾਲੀਂ ਪਲ-ਛਿਨ ਵੀ ਨਹੀਂ ਸੀ ਬੀਤਿਆ ਕਿ ਆਪਣੇ ਹੀ ਵਿਹੜਿਓਂ ਉਠਿਆ ਹਲਕਾ ਜਿਹਾ ਰੌਲਾ, ਉਸ ਦੇ ਕੰਨੀਂ ਆਣ ਪਿਆ। ਰਾਤ ਪੁਰ ਦਿਨੇ ਆਦਿ-ਧਰਮੀਆਂ ਵਿਹੜੇ ਪੈਣ ਵਾਲੇ ਚੀਕ-ਚਿਹਾੜੇ ਨੂੰ ਸੁਣੀ ਜਾਣ ਦਾ ਤਾਂ ਉਹ ਆਦੀ ਹੀ ਸੀ ਪਰ ਐਹੋ ਜਿਹੀ ਲਾਂਬੂ ਲੱਗੀ ਦੁਪਹਿਰ ਨੂੰ

ਕਿਸੇ ਲੜਾਈ ਝਗੜੇ ਦੇ ਹੋਣ ਦੀ ਉਸ ਨੂੰ ਕਦਾਚਿੱਤ ਵੀ ਉਮੀਦ ਨਹੀਂ ਸੀ। ਉਸਦੇ ਪੈਰਾਂ ਹੇਠਲੇ ਖੂਹ ਦੀ ਉਖੜੀ ਮੌਣ ਨੂੰ ਛਾਂ ਕਰਦੇ ਬੁੱਢੇ ਬੋਹੜ ਦੇ ਰੁੰਡ-ਮੁੰਡ ਟਾਹਣਿਆਂ ਅੰਦਰ ਘਿਰੇ ਵਿਰਲੇ-ਵਿਰਲੇ ਪੱਤਿਆਂ ਦੇ ਖੜਾਕ ਨੇ ਪਹਿਲੋਂ ਤਾਂ ਉਸ ਤੱਕ ਪਹੁੰਚਦੇ ਰੌਲੇ-ਰੱਪੇ ਨੂੰ ਰੋਕੀ ਰੱਖਿਆ, ਪਰ ਸਹਿਜੇ-ਸਹਿਜੇ ਸਾਰੀ ਬੋਹੜਸ ਮੇਤ ਕਿੱਲਾ ਭਰ ਥਾਂ 'ਤੇ ਖਿੱਲਰੀ ਸੰਘਣੀ ਝਿੜੀ ਅੰਦਰੋਂ ਆਉਂਦੀਆਂ, ਘੁੱਗੀਆਂ-ਚਿੜੀਆਂ-ਕਾਵਾਂ ਦੀਆਂ ਬੇਸੁਰੀਆਂ ਆਵਾਜ਼ਾਂ ਵੀ ਉਸ ਪਾਸੇ ਵੱਲ ਨੂੰ ਵਧੀ ਆਉਂਦੀ ਪੈੜ-ਚਾਲ ਦੀ ਸੂਕ ਨੂੰ ਰੋਕ ਨਾ ਸਕੀਆਂ।

ਹਥਲੇ ਚੂਸੇ ਨੂੰ ਥਾਂ ਸਿਰ ਰੋਕ ਕੇ ਉਸਨੇ ਇਕਾ-ਇਕ ਮੌਣ ਤੋਂ ਵਗਾਹਵੀਂ ਛਾਲ ਦੇ ਮਾਰੀ ਅਤੇ ਦੌੜ ਕੇ ਬਾਬਿਆਂ ਦੀ ਹਵੇਲੀ ਦੀ ਨੁਕਰੇ ਲੁਕ ਕੇ ਸਾਰੇ ਦਾ ਸਾਰਾ ਧਿਆਨ ਹਵੇਲੀ ਪਿੱਛੋਂ ਲੰਘਦੀ ਗਲੀ 'ਤੇ ਵਿਛਾ ਦਿੱਤਾ। ਪਰ, ਉਸਦੀਆਂ ਪੱਟਾਂ ਤੱਕ ਨੰਗੀਆਂ ਲੱਤਾਂ ਨੂੰ ਚੜ੍ਹਦੇ ਪੱਕੀ ਕੰਧ ਦੇ ਸੇਕ ਦਾ ਕੱਦ, ਉਸਦੇ ਸੜਦੇ ਪੈਰਾਂ ਨੂੰ ਲੱਗੀ ਜਲੂਣ ਨਾਲੋਂ ਇਕ ਦਮ, ਕਈ ਗੁਣਾ ਉੱਚਾ ਹੋ ਤੁਰਿਆ। ਅੱਖ-ਫਰੋਕੇ ਅੰਦਰ ਹੀ, ਹਵੇਲੀ ਦਾ ਓਹਲਾ ਛੱਡ ਕੇ ਉਹ ਮੀਹਾਂ-ਸੂੰਹ ਦੀ ਪੇਂਦੀ ਬੇਰੀ ਦੇ ਲੱਕੇ ਦੁਸਾਂਗੜ 'ਤੇ ਜਾ ਚੜ੍ਹਿਆ। ਹਰੇ-ਕਚੂਰ ਪੱਤਿਆਂ ਦੇ ਪਰਦੇ ਉਹਲੇ ਲੁਕੇ ਬਹਾਦਰ ਦੇ ਮੱਥੇ ਵਿਚ, ਇਕ ਵਾਰ ਫਿਰ ਓਸੇ ਪਾਸੇ ਤੁਰੀ ਆਉਂਦੀ ਵਹੀਰ ਦਾ ਸ਼ੋਰ ਸਿੱਧਾ ਆ ਵੱਜਾ। ਬੇਰੀ ਦੇ ਜੋੜ ਉੱਤੇ ਖੜ੍ਹਾ ਹੋ ਕੇ ਉਸ ਨੇ ਗਲ੍ਹੀ ਅੰਦਰਲੇ ਘਰਾਂ ਦੀ ਪਾਲ ਦੇ ਅੰਦਰ-ਬਾਹਰ ਪਿੰਡ ਦੇ ਅਨੇਕਾਂ ਜੀਅ ਸਰਪੰਚਾਂ ਦੇ ਬਾਹਰਲੇ ਡੇਰੇ ਨੂੰ ਤੁਰੇ ਜਾਂਦੇ ਦੇਖੇ। ਟਾਹਣੇ 'ਤੇ ਥੋੜਾ ਹੋਰ ਉੱਪਰ ਚੜ੍ਹ ਕੇ ਉਸ ਨੇ ਸੁਣਿਆ ਕਿ ਭੀੜ ਸੱਚ-ਮੁੱਚ ਹੀ ਕਿਸੇ ਚੋਰੀ-ਯਾਰੀ ਵਰਗੇ ਗਰਮਾ-ਗਰਮ ਮਸਲੇ ਨੂੰ ਉੱਚਾ-ਨੀਵਾਂ ਉਭਾਰਦੀ ਤਿੱਖੀ ਚਾਲੇ ਤੱਥ-ਪਲੱਥੀ ਤੁਰੀ ਜਾ ਰਹੀ ਸੀ। ਬੇਰੀ ਤੋਂ ਸਿੱਧੀ ਹੇਠਾਂ ਛਾਲ ਮਾਰ, ਕੰਡਿਆਂ ਦੀ ਵਾੜ ਟੱਪ ਕੇ, ਉਹ ਅੱਖ-ਫਰੋਕੇ ਅੰਦਰ ਹੀ ਮੀਹਾਂ ਸੂੰਹ ਦੇ ਵਾੜਿਓਂ ਬਾਹਰ ਨਿਕਲ ਗਿਆ। ਗੋਲੂਕਿਆਂ ਦੀ ਨਿਆਈਂ ਵਿਚੋਂ ਦੀ ਸਿੱਧਾ ਤੀਰ ਹੋਇਆ, ਉਹ ਫਿਰ ਕਿਸੇ ਅਛੋਪਲੇ ਜਿਹੇ ਥਾਂ ਦੀ ਭਾਲ ਕਰਨ ਲੱਗਾ ਜਿਥੋਂ, ਲਾਗਿਓਂ ਦੀ ਲੰਘਦੀ ਭੀੜ ਅੰਦਰ ਚਲਦੀ ਚਰਚਾ ਦਾ ਕੋਈ ਨਾ ਕੋਈ ਥਹੁ-ਪਤਾ ਉਸ ਨੂੰ ਵੀ ਲੱਗ ਸਕੇ। ਆਖ਼ਿਰ ਰੁਲਦੇ-ਭੈਂਗੇ ਦੇ ਕੱਚੇ ਵਾਗਲੇ ਦਾ ਉੱਚਾ ਕੋਣਾ ਉਸ ਨੂੰ ਠੀਕ ਥਾਂ ਲੱਭ ਗਿਆ। ਵਾਹੋ-ਦਾਹੀ ਪਿੰਡੋਂ ਨਿਕਲਦਿਆਂ ਭਾਂਤ-ਸੁਭਾਂਤੀਆਂ ਆਵਾਜ਼ਾਂ ਅੰਦਰ ਆਪਣਾ ਅਤੇ ਆਪਣੇ ਪਿਓ ਬਾਰੂ ਦਾ ਨਾਂ ਵਾਰ ਵਾਰ ਉਭਰਦਾ ਸੁਣ ਕੇ, ਇਕ ਵਾਰ ਤਾਂ ਉਸਦੀ ਖਾਨਿਓਂ ਜਾਂਦੀ ਰਹੀ. ਪਰ ਅਗਲੇ ਹੀ ਪਲ ਬਚਦੀ ਕੁਲਫ਼ੀ ਦਾ ਅਗਲਾ ਚੂਸਾ ਭਰ ਕੇ ਉਹ ਥੋੜਾ ਸੰਭਲ ਗਿਆ।

—ਓਏ...ਓਸ ਸਾਲੇ ਦੀ ਇਹ ਹਿੰਮਤ ਪਈ ਕਿੱਦਾਂ...? ਲੰਬੜਾਂ ਦਾ ਜ਼ੋਰਾ ਖੰਘੂਰਾ ਮਾਰਕੇ ਲਲਕਾਰਦਾ ਉਸ ਨੇ ਸੁਣਿਆ।

—ਨਓ ਬੀ...ਨਿਹ ਤਾਂ ਕੰਨ ਨੂੰ ਮਾਂਤੜਾਂ ਦਾ ਈਣਾ ਹਰਾਮ ਕੰਨਗੇ..., ਬਿਸ਼ਨੂੰ ਗੁਣਗੁਣਾ ਹਿਰਖ ਛਾਂਟਦਾ ਲੰਘ ਗਿਆ।

—ਇਨ੍ਹਾਂ ਵੱਢੀਆਂ-ਟੁੱਕੀਆਂ ਜਾਤਾਂ ਨੂੰ ਸਿਰੇ ਕਿੰਨਾਂ ਚਾੜ੍ਹਿਆ, ਪਹਿਲਾਂ ਉਨ੍ਹਾਂ ਦੀ ਖ਼ਬਰ ਕਿਉਂ ਨੀ ਲੈਂਦੇ.., ਫੂਲਾ ਸੂੰਹ ਪੰਚ ਦਾ ਰੋਹ ਦੂਰ ਤੱਕ ਖਿਲਰੀ ਪੈਹੇ ਦੀ ਧੂੜ ਉੱਤੇ ਵਿਛਦਾ ਚਲਾ ਗਿਆ।

ਵਾਗਲ੍ਹੇ ਦੇ ਕੋਣੇ ਉਹਲੇ ਲੁਕੇ ਬਹਾਦਰ ਨੂੰ ਝੱਟ-ਪੱਟ ਸਾਰਾ ਮਾਜਰਾ ਸਮਝ ਪੈ ਗਿਆ। ਇਕ ਵਾਰ ਤਾਂ ਉਸਦਾ ਡਾਂਵਾਂਡੋਲ ਹੌਸਲਾ ਉਸਦੇ ਹੱਥੋਂ ਖਿਸਕਣ ਹੀ ਲੱਗਾ ਸੀ, ਪਰ ਛੇਤੀ ਹੀ ਕਈ ਸਾਰੀਆਂ ਸਾਹਿਤਕ ਗੋਸ਼ਟੀਆਂ ਅੰਦਰ ਹੋਈ ਉਸਦੀ ਭਰਪੂਰ ਚਰਚਾ ਉਸਦੇ ਸਿਰ ਆ ਚੜ੍ਹੀ, ਜਿਹਨਾਂ ਅੰਦਰ ਉਸ ਨੂੰ 'ਪਰਿਵਰਤਨ ਕਾਲ ਦੇ ਪੂਰੇ ਯੁੱਗ ਦਾ ਮਹਾਨ ਨਾਇਕ' ਤੱਕ ਦੇ ਮੈਡਲਾਂ ਨਾਲ ਸਨਮਾਨਿਆ ਗਿਆ ਸੀ।

ਪਿੰਡ ਦੇ ਪਰਮੁਖੀਆਂ ਦੀ ਵਹੀਰ ਪਿੱਛੇ ਚੀਕਾਂ-ਕਿਲਕਾਰੀਆਂ ਮਾਰਦੇ ਤੁਰੇ ਜਾਂਦੇ ਆਪਣੇ ਜਾਣੇ-ਪਛਾਣੇ ਹਾਣੀਆਂ ਦੀ ਸੂਝ 'ਤੇ ਉਸ ਨੂੰ ਤਰਸ ਵੀ ਆਇਆ 'ਤੇ ਰੋਹ ਵੀ, ਪਰੰਤੂ ਅਛੋਪਲੇ ਜਿਹੇ ਲੁਕਿਆ ਉਹ ਉਹਨਾਂ ਵਿਚੋਂ ਕਿਸੇ ਇਕ ਨੂੰ ਵੀ ਆਵਾਜ਼ ਨਾ ਮਾਰ ਸਕਿਆ। ਗਲ੍ਹੀ ਦਾ ਮੋੜ ਚੁੱਪ ਹੋਣ ਪਿਛੋਂ ਉਹ ਸਹਿਜ-ਧੀਰਜ ਨਾਲ ਉੱਠਿਆ ਅਤੇ ਹੱਥਲੀ ਕੁਲਫੀ ਦਾ ਹੋਰ ਚੂਸਾ ਲਾ ਕੇ ਸਿੱਧਾ ਆਪਣੇ ਘਰ ਨੂੰ ਹੋ ਤੁਰਿਆ।

ਉਸਦੇ ਗਲ੍ਹੀ-ਗੁਆਂਢ ਦੇ ਕਈਆਂ ਜੀਆਂ ਨੂੰ ਉਸ ਦਾ ਇਉਂ ਲਟਬਾਉਰਿਆਂ ਵਾਂਗ ਫਿਰਨਾ ਹੱਦੋਂ ਵੱਧ ਭੈੜਾ ਲੱਗਾ, ਭਾਵੇਂ ਉਸ ਦਾ ਮੂੰਹ ਫਿਟਕਾਰਨੇ ਦੀ ਹਿੰਮਤ ਕਿਸੇ ਨਾ ਕੀਤੀ। ਮਸਤ ਚਾਲੇ ਤੁਰਿਆ ਉਹ ਆਪਣੇ ਘਰ ਦੇ ਇਕੋ-ਇਕ ਦਰਵਾਜ਼ੇ ਕੋਲ ਪਹੁੰਚਿਆ ਹੀ ਸੀ ਕਿ ਉਸਦੀਆਂ ਦੋਨੋਂ ਭੈਣਾਂ ਉਹਦੀ ਵੱਲ ਦੇਖ ਕੇ ਭੁੱਬੀਂ ਰੋ ਪਈਆਂ। ਮਾਸੂਮ ਭੈਣਾਂ ਦੇ ਡੁਸਕਦੇ ਹਟਕੋਰਿਆਂ ਨੂੰ ਕੁਝ ਮਿੰਨਤ ਤਰਲਾ ਕਰਕੇ ਅਤੇ ਕੁਝ ਕੁਲਫ਼ੀ ਦਾ ਲਾਲਚ ਦੇ ਕੇ ਉਸ ਨੇ ਚੁੱਪ ਤਾਂ ਕਰਾ ਲਿਆ, ਪਰ ਉਹਨਾਂ ਦੇ ਟੁੱਟਵੇਂ ਬੋਲਾਂ ਰਾਹੀਂ ਸੁਣੀ, ਵਿਹੜੇ-ਮਹੱਲੇ ਸਾਹਮਣੇ ਸ਼ਾਹਾਂ-ਜ਼ਿਮੀਂਦਾਰਾਂ ਨੇ ਰਲ੍ਹ ਕੇ ਕੀਤੀ ਆਪਣੇ ਮਾਂ-ਪਿਓ ਦੀ ਧੂਹ-ਘਸੀਟ, ਉਸ ਨੂੰ ਸੇਹ ਦੇ ਤੱਕਲੇ ਵਾਂਗ ਸਿੰਨ੍ਹ ਗਈ। ਧਿਆਨ ਸ਼ਾਹ ਦੇ ਮੁੰਡੇ ਹੱਥੋਂ ਕੁਲਫ਼ੀ ਖੋਹਣ ਵੇਲੇ ਤੋਂ ਚੜ੍ਹਿਆ ਥੋੜਾ ਜਿੰਨਾ ਰੋਹ, ਡੁਸਕਦੀਆਂ ਭੈਣਾਂ ਵੱਲ, ਦੇਖ ਕੇ ਕਈ ਗੁਣਾਂ ਹੋਰ ਜ਼ਰਬ ਖਾ ਗਿਆ। ਬਾਘ ਦੇ ਬਲੂੰਗੜੇ ਵਾਂਗ, ਉਹਦੀਆਂ ਅੱਖਾਂ ਅੰਦਰ ਲਾਲ-ਲਾਲ ਡੋਰੇ ਉੱਭਰ ਆਏ। ਤੇ ਛਾਲ ਮਾਰ ਕੇ ਭਿੱਤ ਪਿੱਛੇ ਰੱਖਿਆ ਆਪਣੇ ਬਾਬੇ ਦਾ ਟਾਕੂਆ ਚੁੱਕ ਲਿਆਇਆ। ਬਚਦੀ ਕੁਲਫ਼ੀ ਦੀ ਪੱਚਰ ਨਾਲ ਰੀਝ ਗਈਆਂ ਦੋਨਾਂ ਭੈਣਾਂ ਨੂੰ ਪਤਾ ਤੱਕ ਨਾ ਲੱਗਾ ਕਿ ਕਦੋਂ ਬਹਾਦਰ ਚੰਗਾ-ਮੰਦਾ ਬੋਲਦਾ ਆਪਣੇ ਬੀਬੀ-ਭਾਪੇ ਨੂੰ ਭਾਂਤ-ਸੁਭਾਂਤ ਦੀ ਨਮੋਸ਼ੀ ਤੋਂ ਬਚਾਉਣ ਲਈ ਟਾਕੂਆ ਸਾਂਭੀ ਸਰਪੰਚਾਂ ਦੇ ਡੇਰੇ ਵੱਲ ਨੂੰ ਜਾਣ ਲਈ ਨਿਕਲ ਗਿਆ ਸੀ।

ਆਪਣੇ ਵਿਹੜੇ ਦੀ ਲੰਮੀਂ-ਤੰਗ ਗਲ੍ਹੀ ਉਸਨੇ ਮਿੰਟਾਂ-ਸਕਿੰਟਾਂ ਅੰਦਰ ਦੁੜੱਕੀ ਲਾ ਕੇ ਪਾਰ ਕੀਤੀ ਹੀ ਸੀ, ਖੇਤਾਂ-ਬੰਨਿਓਂ ਮੁੜਦਾ ਉਸਦਾ ਪੁਰਾਣਾ ਹਮਜਮਾਤੀ ਮੀਕਾ, ਉਸਨੂੰ ਲਹਿੰਦੇ ਪਾਸੇ ਦੀ ਫਿਰਨੀ ਚੜ੍ਹਦਿਆਂ ਸਾਰ ਸਾਹਮਣਿਓਂ ਆਉਂਦਾ ਟੱਕਰ ਗਿਆ। ਬਹਾਦਰ ਨੂੰ ਹਫ਼ਿਆ-ਖਫ਼ਿਆ ਦੇਖ ਕੇ ਮੀਕੇ ਨੇ ਉਸਦੇ ਨਿੱਕੇ-ਨਿੱਕੇ ਹੱਥਾਂ ਵਿਚ ਫੜੇ ਵੱਡੇ ਸਾਰੇ ਸਫਾ-ਜੰਗ ਤੋਂ ਭੈਅ-ਭੀਤ ਹੋਏ ਨੇ ਉਸ ਨੂੰ ਪੁੱਛ ਹੀ ਲਿਆ—ਹਾਅ ਕੀ ਲਈ ਫਿਰਦਾ ਆਂ, ਕਾਕੇ...? ਸਕੂਲ ਅੰਦਰ ਬਹਾਦਰ ਦਾ ਛੋਟਾ ਨਾਂ ਕਾਕਾ ਚਲਦਾ ਸੀ।

—ਟਾਕੂਆ...ਆ, ਤੈਨੂੰ ਨਈਂ ਚਾਹੀਦਾ...! ਕਾਕੇ ਦੇ ਹਮੇਸ਼ਾ ਹੱਸ-ਮੁੱਖ ਦਿਸਦੇ ਚਿਹਰੇ ਵੱਲੋਂ ਆਏ ਰੁੱਖੇ ਜਿਹੇ ਉੱਤਰ ਦੀ ਮੀਕੇ ਨੂੰ ਕਦਾਚਿੱਤ ਵੀ ਆਸ ਨਹੀਂ ਸੀ।

—ਦੀਹਦਾ ਤਾਂ ਆ, ਪਰ ਚੱਲਿਆਂ ਕਿੱਥੇ ਆਂ...ਤੂੰ ? ਸਿਖਰ ਦੁਪੈਹਰੇ...! ਘਾਬਰੇ ਜਿਹੇ ਮੀਕੇ ਨੂੰ ਵੀ ਪੂਰੀ ਪੁੱਛ ਪੜਤਾਲ ਔਖੀ ਔਖੀ ਜਾਪਣ ਲੱਗੀ।

—ਸ਼ਾਹਾਂ ਦੀ ਭੈਣ ਦੀ...', ਚੰਗੀ ਮੋਟੀ ਗਾਲ੍ਹ ਵਾਹ ਕੇ ਬਹਾਦਰ ਨੇ ਮੀਕੇ ਨੂੰ, ਬਾਲੇ ਤੋਂ ਕੁਲਫ਼ੀ ਖੋਹਣ ਕਰਕੇ ਘਰਦਿਆਂ ਸਿਰ ਆ ਪਈ ਆਫ਼ਤ ਦੀ ਕਹਾਣੀ ਇਕੋ ਸਾਹੇ ਆਖ ਸੁਣਾਈ।

—ਉਥੇ ਕੱਲਾ ਤੂੰ ਕੀ ਖੋਹਣ ਖੱਹੇਂਗਾ...!, ਅੱਧੇ ਪਿੰਡ ਸਾਹਮਣੇ, ਸੰਖੇਪ ਜਿਹੀ ਮੀਕੇ ਦੀ ਸਲਾਹ, ਬਹਾਦਰ ਨੂੰ ਏਨੀ ਸਿਆਣੀ ਲੱਗੀ ਕਿ ਟਾਕੂਆ ਹੇਠਾਂ ਕਰਕੇ ਉਹ ਪਲ ਦੀ ਪਲ ਸੋਚੀਂ ਪੈ ਗਿਆ।

—ਕਿੱਦਾਂ ਕਰੀਏ ਫੇ...ਏ...!, ਦੁ-ਚਿੱਤੀ ਅੰਦਰ ਘਿਰੇ ਬਹਾਦਰ ਨੇ ਮੀਕੇ ਨੂੰ ਕੋਈ ਚਾਰਾ ਕਰਨ ਹਿਤ ਪੁੱਛਿਆ।

—ਚੱਲ, ਤਖਾਣਾਂ ਦੇ ਸੁੱਖੇ ਤੋਂ ਪੁਛਦੇ ਆਂ...ਉਹਨੂੰ ਇਹੋ ਜਿਹੇ ਬੜੇ ਗੁਰ ਆਉਂਦੇ ਆ, ਸੁਣਿਆ।

ਨਾਮ੍ਹੇਂ ਦਰਜ਼ੀ ਦੀ ਹੱਟੀ ਦੇ ਖੁਲ੍ਹੇ ਭਿੱਤ ਉਹਲੇ ਟਾਕੂਆ ਲੁਕੋ ਕੇ ਉਹ ਦੋਵੇਂ ਰਵਾਂ-ਰਵੀਂ ਸੁੱਖੇ ਹੋਰਾਂ ਦੇ ਘਰ ਦੀ ਪਿਛਵਾੜੀ ਜਾ ਖੜ੍ਹੇ ਹੋਏ। ਟਿਕੀ ਦੁਪੈਹਰੇ ਵਿਹੜੇ 'ਚੋਂ ਦੀ ਲੰਘ ਕੇ ਚੁਬਾਰੇ ਦੀਆਂ ਪੌੜੀਆਂ ਚੜ੍ਹਨ ਦੀ ਉਹਨਾਂ ਦੀ ਹਿੰਮਤ ਨਾ ਪਈ। ਗੁੱਲੂ ਹੋਰਾਂ ਦੇ ਵੱਢ 'ਚੋਂ ਮੀਕੇ ਨੇ ਹਲਕੀ ਜਿਹੀ ਢੀਮ ਚੁੱਕ ਕੇ ਚੁਬਾਰੇ ਦੀ ਭਿੜੀ ਖਿੜਕੀ ਵਿਚ ਪੋਲੇ ਜਿਹੇ ਉਛਾਲ ਮਾਰੀ। ਸੁੱਤ-ਉਨੀਂਦਾ ਸੁੱਖਾ ਘਰ ਦੀ ਪਿਛਵਾੜੀ ਚੋਰਾਂ ਵਾਂਗ ਖੜ੍ਹੇ ਦੋਨੋਂ ਮੁੰਡਿਆਂ ਨੂੰ ਦੇਖ ਕੇ ਪਹਿਲਾਂ ਤਾਂ ਖਿਝ ਗਿਆ, ਪਰ ਛੇਤੀ ਹੀ ਮੀਕੇ ਦੀ ਹਾਕ—'ਹੇਠਾਂ ਆਈਂ ਭਾਅ, ਜ਼ਰੂਰੀ ਕੰਮ ਐ', ਸੁਣ ਕੇ ਜ਼ਰਾ ਛਿੱਥਾ ਜਿਹਾ ਪੈ ਗਿਆ।

ਛੱਤ-ਪੱਖਾ ਬੰਦ ਕਰਕੇ ਸੁੱਖੇ ਨੇ ਨੰਗਾ ਸਿਰ ਤੌਲੀਏ ਨਾਲ ਢਕਿਆ ਅਤੇ ਚੁਬਾਰਿਓਂ ਉੱਤਰ ਆਪਣੇ ਸਫੈਦਿਆਂ ਦੀ ਪਾਲ ਕੋਲ ਭੈ-ਭੀਤ ਖੜ੍ਹੇ ਮੁੰਡਿਆਂ ਦੇ ਲਾਗੇ ਢੁਕ ਕੇ ਥੈਹ-ਸੋਟਾ ਮਾਰਨ ਵਾਂਗ ਆ ਪੁੱਛਿਆ—ਕੀ ਆਫ਼ਤ ਆ ਪਈ, ਦੁਪੈਹਰੇ ਦਿਨ ਦੇ...?

ਗੱਲ ਇਹ ਆ ਭਾਅ, ਮੈਤੋਂ ਅੱਜ ਇਕ ਨਿੱਕੀ ਜਿਹੀ ਗ਼ਲਤੀ ਹੋ ਗਈ। ਸੜਦੀਆਂ ਦੁਪੈਹਰਾਂ ਨੂੰ ਰੋਜ਼-ਰੋਜ਼ ਸੜਦੇ ਪੈਰਾਂ ਤੋਂ ਅੱਕਿਆ, ਮੈਂ ਅੱਜ ਠੰਡੇ-ਠੰਡੇ ਅੱਧੀ-ਛੁੱਟੀ ਵੇਲੇ ਈ ਸਕੂਲੋਂ ਨੱਠ ਕੇ ਘਰ ਨੂੰ ਤੁਰਿਆ ਆਉਂਦਾ ਸੀ ਕਿ ਉਹ ਸ਼ਾਹਾਂ ਦਾ ਬਾਲਾ ਐ ਨਾ, ਭੈਣ ਦਾ ਦੀਨਾ..., ਮੈਨੂੰ ਦਿਖ਼ਾਲ-ਦਿਖ਼ਾਲ ਕੁਲਫ਼ੀ ਚੂੰਘਦਾ ਸੀ, ਮੰਦਰ ਦੀ ਕੰਧ 'ਤੇ ਬੈਠਾ।... ਸੱਚੀ ਗੱਲ ਆ ਭਾਅ, ਮੈਤੋਂ ਨਹੀਂ ਰਿਹਾ ਗਿਆ। ਉਹਤੋਂ ਕੁਲਫੀ ਖੋਹ ਕੇ ਅੱਧ-ਪੱਚਧੀ ਤਾਂ ਮੈਂ ਖਾ ਲਈ, ਪਰ ਬਹੁਤੀ...ਮੈਂ ਤਾਂ ਕਿਸੇ ਦੇ ਹੱਥ ਨਈਂ ਆਇਆ ਹਾਲੇ, ਪਰ ਭਾਪੇ-ਬੀਬੀ ਨੂੰ ਸ਼ਾਹਾਂ ਦਾ ਸਾਰਾ ਕੁਨਬਾ ਸਮੇਤ ਜੱਟਾਂ ਦੇ, ਹੱਕ ਕੇ ਸਰਪੰਚਾਂ ਡੇਰੇ ਲੈ ਗਿਆ। ਹੁਣ, ਤੂੰ ਦੱਸ ਕੀ ਉਪਾ ਹੋ ਸਕਦਾ ਉਹਨਾਂ ਨੂੰ ਛੁਡਾਉਣ ਦਾ...?

ਬੜਾ ਸੋਚਵਾਨ ਜਿਹਾ ਹੋ ਕੇ ਸੁੱਖੇ ਨੇ ਵੱਡਾ ਸਾਰਾ ਉੱਤਰ ਥੋੜੇ ਜਿਹੇ ਵਾਕਾਂ ਅੰਦਰ ਹੀ ਇਕੋ-ਸਾਹੇ ਗੁਲੱਛ ਮਾਰਿਆ—ਸ਼ਾਬਾਸ਼ ਬਹਾਦਰਾ..., ਪੂਰਾ ਠੀਕ ਪੈਂਤੜਾ ਅਪਣਾਇਆ ਤੈਂ।...ਇਹ ਉਲਝੀ ਤਾਣੀ ਸਾਲੀ ਐਂ ਈਂ ਸੂਤ ਹੋਣੀ ਆਂ।...ਏਸ ਵਿਚਕੂ-ਵਿਚਕੂ

ਕਰਦੇ ਢਾਂਚੇ ਦਾ ਸਹੀ 'ਲਾਜ ਈ ਬੰਦੂਕ ਦੀ ਨੋਕ ਆ।...ਜਿੱਥੇ ਜਿੱਥੇ ਵੀ ਕੋਈ ਜਗੀਰੂ—ਅਰਧ-ਜਗੀਰੂ—ਸਾਮਰਾਜੀ ਪਿਠੂ ਬੈਠਾ ਦਿਸਦਾ, ਓਥੇ ਓਥੇ ਹੀ ਉਹਦਾ ਸਫ਼ਾਇਆ ਕਰਕੇ ਘਾਣੀ ਲੋਟ ਆਉਣੀ ਆਂ।...ਲੋਕ-ਜਮਹੂਮੀ-ਇਨਕਲਾਬ ਦੀ ਪ੍ਰਾਪਤੀ ਲਈ ਇਕ ਦੋ ਚਾਰ ਨਈਂ ਅਨੇਕਾਂ ਫਰੰਟਾਂ 'ਤੇ ਇਕੱਠਿਆਂ ਲੜਾਈ ਦੇਣੀ ਪੈਣੀ ਆਂ, ਬਹਾਦਰਾ। ਸਾਡੀ ਖਾੜਕੂ ਜਥੇਬੰਦੀ ਤੇਰੇ ਵਰਗੇ ਸਿਰਲੱਥ ਕਾਡਰ ਨੂੰ ਪੂਰੀ ਤਨਦੇਹੀ ਨਾਲ ਜੀ-ਆਇਆਂ ਕਹਿੰਦੀ ਆ...।

ਸਾਥੀ ਸੁੱਖੇ ਤੋਂ ਸੌਖਾ ਜਿਹਾ ਢੰਗ ਤਰੀਕਾ ਪੁੱਛਣ ਆਏ ਮੁੰਡਿਆਂ ਨੂੰ, ਉਸ ਦਾ ਅਲੰਕਾਰ ਭਾਸ਼ਨ ਵਾਕ-ਦਰ-ਵਾਕ, ਸਗੋਂ ਹੋਰ ਅਚੋਆਈ ਲਾਉਂਦਾ ਗਿਆ। ਭੌਰ-ਭੌਰ ਹੋਏ ਬਹਾਦਰ ਨੇ ਆਖ਼ਿਰ ਉਸ ਨੂੰ ਵਿਚਕਾਰੋਂ ਟੋਕਦਿਆਂ ਆਖਿਆ—ਭਾਅ...ਤੇਰੀ ਹੈਸ ਬੋਲੀ ਦੀ ਸਾਨੂੰ ਰਤੀ ਭਰ ਸਮਝ ਨਈਂ ਆਈ। ਸਾਨੂੰ ਤਾਂ ਕੋਈ ਮੋਟਾ-ਠੁੱਲਾ ਇਲਾਜ ਦੱਸ ਮਾਂ-ਪਿਓ ਨੂੰ ਸ਼ਾਹਾਂ-ਸਰਪੰਚਾਂ ਦੀ ਕੁੜਿੱਕੀ 'ਚੋਂ ਕੱਢਣ ਦਾ...?

—ਕਿਹੜੀ ਕੁੜਿੱਕੀ...! ਹੇਠਲੀਆਂ ਕਿਰਤੀ ਜਮਾਤਾਂ ਦੀ ਵਿਰੋਧਤਾਈ ਨਾਨ-ਅਨਟੈਗੋਨਿਸਟਿਕ ਹੁੰਦੀ ਐ, ਇਸ ਨੂੰ ਹੋਰ ਤਿੱਖਿਆਂ ਨਹੀਂ ਕਰਨਾ ਹੁੰਦਾ...। ਇਨਕਲਾਬ ਦੀ ਰਾਹੇ ਤੁਰਦਿਆਂ ਭਲਾ ਗੁਰੂ ਗੋਬਿੰਦ ਸਿੰਘ ਨੂੰ ਆਪਣੇ ਮਾਤਾ-ਪਿਤਾ, ਬਾਲ-ਬੱਚਿਆਂ ਦੀ ਕੁਰਬਾਨੀ ਨਈਂ ਸੀ ਦੇਣੀ ਪਈ...। ਕਾਮਾਂ ਜਮਾਤ ਨੇ ਤਾਂ ਹਰ ਹੀਲੇ, ਹਰ ਕਦਮ 'ਤੇ ਜਿੱਤਣਾ ਹੀ ਜਿੱਤਣਾ ਹੁੰਦਾ ਐ, ਗੁਆਉਣ ਲਈ ਇਸਦੇ ਪਾਸ ਹੁੰਦੀਆਂ ਨੇ ਸਿਰਫ਼ ਹੱਥ-ਕੜੀਆਂ, ਕਾਮਰੇਡ' ਨਾਥੀ—ਮੂੰਹ-ਜ਼ਬਾਨੀ ਰਟੇ ਸਾਰੇ ਵਾਕ ਸੁੱਖੇ ਨੇ ਲੈਕਚਰੀ ਅੰਦਾਜ਼ ਵਿਚ ਤਣ ਕੇ ਖਲੋਂਦਿਆ ਇਕੋ-ਟੱਕ ਬੋਲ ਦਿੱਤੇ। ਫਿਰ, ਭੁੱਲੀ ਵਿਸਰੀ ਰਹਿ ਗਈ ਕੋਈ ਤੁਕ ਯਾਦ ਕਰਨ ਲਈ ਉਸ ਨੇ ਕਿਸੇ ਪਹੁੰਚੇ ਸਾਧ ਵਾਂਗ ਅੱਖਾਂ ਮੀਟ ਲਈਆਂ ਅਤੇ ਆਪਣੇ ਤੱਕ ਸੁਣਦੀ ਕੁਝ ਬੁੜ-ਬੁੜ ਜਿਹੀ ਕਰਨ ਲੱਗ ਪਿਆ।

ਸਫ਼ੈਦਿਆਂ ਦੀ ਡੱਬ-ਖੜੱਬੀ ਛਾਂ ਅੰਦਰ ਖੜ੍ਹੇ ਬਿਪਤਾ ਮਾਰੇ ਮੁੰਡਿਆਂ ਦੇ ਨਰਮ-ਨਾਜ਼ਕ ਮੋਢਿਆਂ 'ਤੇ ਪਤਾ ਨਹੀਂ ਸੁੱਖੇ ਨੇ ਕਿੰਨਾ ਚਿਰ ਹੋਰ ਆਪਣਾ ਗਰਮ-ਗਰਮ ਸਿਧਾਂਤ ਲੱਦੀ ਜਾਣਾ ਸੀ, ਜੇ ਕਿਧਰੇ ਤਾਲ ਵਾਲੀ ਫ਼ਿਰਨੀ ਦਾ ਪਹਿਲਾ ਮੋੜ ਮੁੜਦਾ, ਤਾਰੀ ਮਾਸਟਰ ਦਾ ਬਜਾਜ-ਚੇਤਕ ਉਹਨਾਂ ਦੀ ਨਜ਼ਰੀਂ ਨਾ ਪੈਂਦਾ। ਅੱਖਾਂ-ਮੁੰਦੀ ਖੜ੍ਹੇ ਸੁੱਖੇ ਨੂੰ ਥਾਏਂ ਛੱਡ, ਉਹਨਾਂ ਅੱਗਲ-ਵਾਂਡੀ ਹੋ ਕੇ ਹਰੀਏ ਦੇ ਅੰਬ ਹੇਠ ਤਾਰੀ ਨੂੰ ਜਾ ਰੋਕਿਆ। ਪੱਕੇ ਟੋਟੇ 'ਤੇ ਉੜਦਾ ਆਉਂਦਾ ਤਾਰੀ ਦਾ ਸਕੂਟਰ ਅਚਨਚੇਤ ਕੀਤੇ ਇਸ਼ਾਰੇ ਕਾਰਨ ਕਿੰਨੀ ਦੂਰ ਅੱਗੇ ਲੰਘ ਕੇ ਮਸਾਂ ਰੁਕਿਆ। ਸੜਦੀ-ਤਪਦੀ ਸੜਕ 'ਤੇ ਖਿਲਰੀ ਅੱਗ ਵਰਗੀ ਗਰਮੀ ਦੀ ਪ੍ਰਵਾਹ ਕੀਤੇ ਬਿਨਾਂ, ਦੋਨਾਂ ਦੇ ਨੰਗੇ ਪੈਰ, ਉਖੜੀ ਰੋੜੀ ਦੀਆਂ ਚੋਭਾਂ ਖਾਂਦੇ, ਖੜ੍ਹੇ ਸਕੂਟਰ ਤੱਕ ਆਪਣੀ ਫ਼ਰਿਆਦ ਲੈ ਕੇ ਪਹੁੰਚ ਗਏ। ਨਿੱਕੇ-ਨਿੱਕੇ ਹੱਥ ਜੋੜਕੇ ਦੋਨਾਂ ਨੇ ਤਾਰੀ ਮਾਸਟਰ ਨੂੰ ਪਹਿਲੀ ਵਾਰ ਆਪਣੇ ਅਧਿਆਪਕਾਂ ਵਾਂਗ ਨਿੱਘੀ ਸਤਿ ਸ੍ਰੀ ਅਕਾਲ ਬੁਲਾਈ ਅਤੇ ਅਗਲਾ ਹੁੰਗਾਰਾ ਉਡੀਕੇ ਬਿਨਾਂ ਹੀ ਮੀਕੇ ਨੇ ਬਹਾਦਰ ਦੀ ਸਾਰੀ ਵਿਥਿਆ ਉਸ ਨੂੰ ਆਖ ਸੁਣਾਈ।

ਅੱਖਾਂ ਉੱਤੇ ਲਾਏ ਚਸ਼ਮੇਂ ਵਿਚੋਂ ਦੀ ਤੇਜ਼-ਤੇਜ ਝਮਕ ਹੁੰਦੀਆਂ ਦਿਸਦੀਆਂ ਤਾਰੀ

ਮਾਸਟਰ ਦੀਆਂ ਨਿੱਕੀਆਂ-ਨਿੱਕੀਆਂ ਅੱਖਾਂ ਦੋਨਾਂ ਮੁੰਡਿਆਂ ਦੇ ਅਨਭੋਲ ਚਿਹਰਿਆਂ 'ਤੇ ਛਾਈ ਫ਼ਿਕਰਮੰਦੀ ਦੇਖਕੇ ਜਿਵੇਂ ਹੋਰ ਛੋਟੀਆਂ ਹੋ ਗਈਆਂ ਹੋਣ। ਬੜੇ ਹੀ ਠਰੱਮੇਂ ਨਾਲ ਉਸ ਨੇ ਚਲਦਾ ਇੰਜਣ ਬੰਦ ਕਰਕੇ ਸਕੂਟਰ ਨੂੰ ਸਟੈਂਡ 'ਤੇ ਖੜ੍ਹਾ ਕੀਤਾ ਅਤੇ ਦੋਨਾਂ ਨੂੰ ਨਾਲ ਲੈ ਕੇ, ਪਿਛਾਂਹ ਰਹਿ ਗਈ ਅੰਬ ਦੀ ਸੰਘਣੀ ਛਾਂ ਹੇਠਾਂ ਮੁੜ ਗਿਆ।

ਅੱਖਾਂ ਤੋਂ ਚਸ਼ਮਾਂ ਲਾਹੁੰਦਿਆਂ ਸਾਰ ਉਸ ਨੇ ਬਹਾਦਰ ਵੱਲ ਦੇਖਦਿਆਂ ਆਖਿਆ — ਦੇਖੋ ਸਾਥੀ, ਖੱਬੀ ਮਾਰਕੇਬਾਜ਼ੀ ਨੂੰ ਲੈਨਿਨ ਨੇ ਠੀਕ ਹੀ ਲਚਕਾਨਾ ਰੋਗ ਕਿਹਾ ਹੈ...।

ਤਾਰੀ ਦੀ ਸਾਰੀ ਗੱਲ ਸੁਣਨ ਤੋਂ ਪਹਿਲਾਂ ਹੀ ਦੋਨੋਂ ਮੁੰਡੇ ਇਕ ਦੂਜੇ ਵੱਲ ਝਾਕਣ ਲੱਗ ਪਏ।

— ਘਾਬਰੋ ਨਾ ਮੁੰਡਿਓ, ਤੁਹਾਡੀ ਮਰਜ਼ ਦਾ ਇਲਾਜ ਵੀ ਤੁਹਾਡੀ ਇਸ ਸਮਾਜਕ-ਆਰਥਿਕ ਵਿਵਸਥਾ ਅੰਦਰ ਹੀ ਲੁਕਿਆ ਪਿਆ ਹੈ।

ਦੋਨਾਂ ਮੁੰਡਿਆਂ ਦੀਆਂ ਆਪਸ ਵਿਚ ਟਕਰਾਉਂਦੀਆਂ ਨਜ਼ਰਾਂ ਧਰਤੀ ਵਿਚ ਗੱਡੀਆਂ ਗਈਆਂ।

—ਕੇਵਲ ਜਥੇਬੰਦਕ ਦਬਾ ਹੀ ਤੁਹਾਡੇ ਮਾਂ-ਬਾਪ ਨੂੰ ਸਮੇਂ ਦੇ ਹਾਕਮਾਂ ਤੋਂ ਨਿਜਾਤ ਦੁਆ ਸਕਦਾ। ਇਸ ਲਈ ਪਿਆਰੇ ਬਾਲਕੋ, ਤੁਸਾਂ ਨੂੰ ਆਪਣੀ ਅਤੇ ਆਪਣੇ ਵਰਗੇ ਅਨੇਕਾਂ ਕਾਮਿਆਂ ਦੀ ਬੰਦ-ਖਲਾਸੀ ਲਈ, ਰਾਜਨਰਨੀਆਂ ਜਮਾਤਾਂ ਵਿਰੁਧ ਜ਼ੋਰਦਾਰ ਲੋਕ-ਰਾਏ ਕਾਇਮ ਕਰਨੀ ਪਵੇਗੀ। ਆਪਣੇ ਵਿਹੜੇ ਦੇ ਸਾਰੇ ਘਰਾਂ ਤੋਂ ਇਲਾਵਾ ਤਖਾਣਾਂ-ਲੁਹਾਰਾਂ, ਝੀਰਾਂ-ਜੁਲਾਇਆਂ, ਚੂਹੜਿਆਂ-ਸਰੈੜਿਆਂ ਨਾਲ ਸਾਂਝਾ ਫਰੰਟ ਉਸਾਰਨਾ ਪਵੇਗਾ। ਤਾਂ ਕਿਤੇ ਤੁਸੀਂ ਸ਼ਾਹਾਂ ਅਤੇ ਜੱਟਾਂ ਦੀਆਂ ਧਾਂਦਲੀਆਂ ਵਿਰੁੱਧ ਆਵਾਜ਼ ਉੱਚੀ ਕਰਨ ਵਿਚ ਲਾਮਬੰਦੀ ਕਰ ਸਕੋਗੇ। ਫਿਰ ਕਦੀ ਵੀ ਤੁਹਾਡੀ ਸੱਚੀ-ਸੁੱਚੀ ਕਿਰਤ ਉਤੇ ਨਾ ਕੋਈ ਬੜਾ-ਬਾਜ਼ ਝਬੂਟੀ ਮਾਰ ਸਕੇਗਾ ਅਤੇ ਨਾ ਹੀ ਕੋਈ ਅਮੀਰਜ਼ਾਦਾ ਕਿਸੇ ਗਰੀਬ-ਗੁਰਬੇ ਨੂੰ ਦਿਖ਼ਾਲ ਦਿਖ਼ਾਲ ਕੇ ਕੁਲਫ਼ੀਆਂ ਖਾ ਸਕੇਗਾ।

ਅੰਬ ਦੀ ਠੰਡੀ ਛਾਵੇਂ ਖੜ੍ਹੇ ਦੋਨਾਂ ਮੁੰਡਿਆਂ ਨੂੰ ਇਉਂ ਜਾਪਿਆ, ਜਿਵੇਂ ਉਹਨਾਂ ਦੇ ਪੈਰਾਂ ਹੇਠਲੀ ਧਰਤੀ ਖਿਸਕ ਕੇ ਕਿਤੇ ਦੂਰ ਚਲੀ ਗਈ ਹੋਵੇ ਤੇ ਉਹ ਦੋਵੇਂ ਪਾਤਾਲ ਵੱਲ ਹੇਠਾਂ, ਹੋਰ ਹੇਠਾਂ ਸਰਕਣ ਤੋਂ ਬਚਣ ਲਈ ਐਧਰ-ਓਧਰ ਹੱਥ ਪੈਰ ਮਾਰਦੇ ਇਕ ਦੂਜੇ ਨੂੰ ਸੰਭਾਲਣ ਦਾ ਯਤਨ ਕਰਦੇ ਹੋਸ਼-ਹਵਾਸ ਗਵਾ ਬੈਠੇ ਹੋਣ।

ਤਾਰੀ ਮਾਸਟਰ ਆਪਣਾ ਉਪਦੇਸ਼ ਕਿੰਨਾ ਚਿਰ ਉਚਾਰਕੇ ਕਦੋਂ ਚਲਾ ਗਿਆ, ਉਹਨਾਂ ਦੋਨਾਂ ਵਿਚੋਂ ਕਿਸੇ ਨੂੰ ਵੀ ਪਤਾ ਤੱਕ ਨਾ ਲੱਗਾ। ਪਰ, ਥੋੜੀ ਦੂਰ ਹਟਵੇਂ ਖੜ੍ਹੇ ਸਕੂਟਰ ਦਾ ਇੰਜਣ ਚਾਲੂ ਹੋਣ ਦੀ ਆਵਾਜ਼ ਸੁਣ ਕੇ ਮੀਕੇ ਦੀ ਹੋਸ਼ ਬਹਾਦਰ ਨਾਲੋਂ ਜ਼ਰਾ ਪਹਿਲਾਂ ਪਰਤੀ। ਸੁੰਨ-ਵੱਟਾ ਹੋਏ ਖੜ੍ਹੇ ਬਹਾਦਰ ਦਾ ਮੋਢਾ ਹਿਲਾ ਕੇ ਮੀਕੇ ਨੇ ਪੁੱਛਿਆ—ਆਈ ਕੋਈ ਗੱਲ ਸਮਝ 'ਚ, ਮਾੜੀ-ਮੋਟੀ...?

— ਅਨਾੜੀ ਜਿਹਾ ਸਿਰ ਨਾਂਹ ਵਿਚ ਹਿਲਾਉਂਦਿਆਂ ਬਹਾਦਰ ਦੇ ਚਿਹਰੇ ਦੀ ਚਿੰਤਾ ਉਸ ਦੇ ਅੰਗਾਂ-ਪੈਰਾਂ ਤੱਕ ਫੈਲ ਗਈ।

—ਤੈਨੂੰ ਕਿਸ ਭੜੂਏ ਨੇ ਕਿਹਾ ਸੀ ਕਿ ਉਸ ਬੂਲੀ ਦੀ ਕੁਲਫ਼ੀ ਖੋਹ ਕੇ ਸਾਰੇ

ਟੱਬਰ ਨੂੰ ਬਲਦੀ-ਦੀ-ਬੁੱਥੇ ਲਿਆ ਸੁੱਟ—ਮੀਕੇ ਦੇ ਚਿਹਰੇ 'ਤੇ ਸੱਚ-ਮੁੱਚ ਹੀ ਹਿਰਖ ਦੇ ਨਿਸ਼ਾਨ ਉੱਭਰ ਆਏ।

— ਕਹਿਣਾ ਕਿੰਨ ਸੀ...ਮੈਂ ਅਪਣੀ ਮਰਜ਼ੀ ਨਾਲ ਖੱਹੀ ਆ...ਆਪਣੀ ਕਹਾਣੀ ਦਾ ਮੈਂ ਆਪ ਹੀਰੋ ਆਂ.. ਮੈਂ ਕੋਈ ਰੱਬ ਦੇ ਮਾਂਹ ਮਾਰੇ ਆ ਕਿ ਸੁਹਰੀ ਦਸੀ ਦੀ ਕੁਲਫ਼ੀ ਨੂੰ ਬੀ ਤਰਸੀ ਜਾਮਾਂ...!...!!...!!!— ਬਹਾਦਰ ਦੇ ਤਲਖ਼ ਬੋਲਾਂ 'ਚੋਂ ਉਭਰੀ ਸਿਆਣਪ ਮੀਕੇ ਨੂੰ ਓਪਰੀ-ਓਪਰੀ ਜਿਹੀ ਲੱਗੀ, ਪਰ ਉਸ ਨੂੰ ਹੋਰ ਗੁੱਸਾ ਆ ਜਾਣ ਡਰੋਂ ਮੀਕੇ ਨੇ ਬੜੀ ਨਰਮਾਈ ਨਾਲ ਸਿਆਣਿਆਂ ਵਰਗੀ ਸਲਾਹ ਦਿੱਤੀ—ਕਾਕੇ, ਤੂੰ ਵੀ ਨਿਰਾ ਭੌਂਦੂ ਈ ਏਂ ਭੌਂਦੂ ! ਤੂੰ ਦੱਸ, ਤੂੰ ਕੋਈ ਰਾਜਾ-ਮੁਾਰਾਜਾ ਜਾਂ ਮੰਤਰੀ-ਸੰਤਰੀ ਸੀ ਕਿ ਜੋ ਤੇਰੇ ਦਿਲ 'ਚ ਆਈ ਕਰ ਕੇ ਈ ਸਾਹ ਲਿਆ...ਓਏ ਵੀਰਿਆ ਆਹ ਜਿਹੜੇ ਭਾਈ ਐਹੋ ਜਿਹੀਆਂ ਸਾਖੀਆਂ ਲਿਖਦੇ ਆ ਨਾ, ਉਹ ਸਿਰਫ਼ ਆਪਣੀ ਈ ਫੂ-ਫਾਂ ਬਣਾਉਣ ਲਈ ਲਿਖਦੇ ਆ, ਤੇਰੀ ਤਰ੍ਹਾਂ ਆਪ ਕਦੇ ਬਲੀ ਦੇ ਬੱਕਰੇ ਨਈਂ ਬਣਦੇ...ਕੀ ਨਾਂ ਆਂ ਤੈਨੂੰ ਬੁੱਧੂ ਬਣਾਉਣ ਵਾਲੇ ਲਿਖਾਰੀ ਦਾ, ਹੈ ਕੋਈ ਥੌਹ-ਪਤਾ ਉਹਦਾ...?

—ਸ਼ੈਤ, ਸੱਜਣ ਸੂੰਹ ਆਂ..., ਆਪਣੇ ਨੇੜੇ-ਤੇੜੇ ਦਾ ਈ ਆ, ਸੁਣਿਆ। ਡੇਰੇ ਆਲੇ ਪੰਛੀ ਨੂੰ ਪੂਰਾ ਪਤਾ ਹੋਣਾ ਉਹਦਾ...?

ਸਿਰ ਚੜ੍ਹੀ ਦੁਪਿਹਰ ਦੀਆਂ ਸਿੱਧੀਆਂ ਰਿਸ਼ਮਾਂ ਸੇਕਦੇ, ਉਹ ਜਗਤ-ਪ੍ਰਸਿੱਧ ਲੋਕ-ਕਵੀ ਗੁਲਜ਼ਾਰ ਪੰਛੀ ਕੋਲੋਂ, ਆਪਣੀ ਕਹਾਣੀ ਦੇ ਲੇਖਕ ਦਾ ਸਰਨਾਵਾਂ ਪੁੱਛਣ ਚੱਲ ਪਏ। ਚੌੜੇ ਚੋਅ ਦੇ ਪਾਰਲੇ ਕੰਢੇ 'ਤੇ ਕਸਟੋਡੀਅਨ ਦੀ ਅਲਾਟ ਹੋਈ ਦੋ ਕਿੱਲੇ ਜ਼ਮੀਨ ਦੇ ਇਕ ਕੋਣੇ ਬਣਾਏ, ਚੌਂਹ ਖਾਨਿਆਂ ਦੇ ਇਕੋ-ਇਕ ਕਮਰੇ ਦੇ ਦਰਵਾਜ਼ੇ-ਖਿੜਕੀਆਂ, ਭੋਲੇ-ਸਾਈਂ ਦੇ ਤਕੀਏ ਵਾਂਗ ਖੁਲ੍ਹੇ ਪਏ ਸਨ। ਖੁਲ੍ਹੇ-ਮੋਕਲੇ ਵਿਹੜੇ ਨੂੰ ਕੀਤੀ ਚਾਰ-ਦੀਵਾਰੀ, ਦਸਾਂ-ਪੰਦਰਾਂ ਥਾਵਾਂ ਤੋਂ ਉਖੜੀ ਪਈ ਸੀ। ਵਿਹੜੇ ਅੰਦਰ ਲਾਏ ਤੂਤਾਂ ਦੀ ਸੰਘਣੀ ਛਾਂ ਹੇਠ ਲੱਕੜ ਦੇ ਤਖ਼ਤ-ਪੋਸ਼ ਸਮੇਤ ਚੌਂਹ ਅਲਾਣੀਆਂ ਮੰਜੀਆਂ ਉੱਤੇ ਇਕੋ-ਜਿਹੇ ਚਾਰ ਸਰੀਰ ਬੇ-ਹਿੱਸ ਜਿਹੇ ਪਏ ਸਨ। ਹਿਲਦੀਆਂ ਲੱਤਾਂ ਵਾਲੀ ਇਕ ਲੱਕੜ ਦੀ ਥਿੰਦੀ ਤਰਪਾਈ ਉੱਤੇ ਸਿਲਵਰ ਦਾ ਖਾਲੀ ਪਤੀਲਾ ਟੇਢਾ ਹੋਇਆ ਪਿਆ ਸੀ। ਭੁੰਜੇ ਡਿੱਗੀ ਕੜਛੀ ਨੂੰ ਇਕ ਖਰਸ-ਖ਼ਾਧਾ ਡੱਬੂ, ਮੂਹਰਲੇ ਪੰਜਿਆਂ ਵਿਚ ਫਸਾਈ ਹੌਲੀ-ਹੌਲੀ ਚੱਟੀ ਜਾ ਰਿਹਾ ਸੀ। ਵੱਡੇ ਤੂਤ ਦੀ ਓਟ ਨਾਲ ਟਿਕੀਆਂ ਪੰਜ-ਛੇ ਖਾਲੀ ਬੋਤਲਾਂ ਦੁਪਿਹਰੇ ਖਾਧੀ 'ਰੋਟੀ' ਦਾ ਹੁੰਗਾਰਾ ਭਰ ਰਹੀਆ ਸਨ।

ਟਿਕੀ ਦੁਪਿਹਰ ਦੀ ਚੁੱਪ-ਚਾਂ, ਕਿਧਰੇ-ਕਿਧਰੇ ਆਉਂਦੇ ਹਵਾ ਦੇ ਹਲਕੇ ਬੁੱਲਿਆਂ ਨਾਲ ਟੁੱਟਦੀ ਸੀ ਜਾਂ ਤਿੰਨਾਂ ਮੰਜੀਆਂ ਤੋਂ ਆਉਂਦੇ ਬੇ-ਸੁੱਧ ਘੁਰਾੜਿਆਂ ਨਾਲ। ਪੋਲੇ ਪੈਰੀਂ ਦੋਨੋਂ ਮੁੰਡੇ ਤੂਤ ਦੀ ਸੁਤ-ਉਣੀਂਦਰੀ ਛਾਂ ਹੇਠ ਖੜ੍ਹੇ ਹੋ ਕੇ. ਕਵੀ ਪੰਛੀ ਦੀ ਪਛਾਣ ਕਰਨ ਰੁੱਝ ਗਏ। ਬੜੇ ਧਿਆਨ ਨਾਲ ਉਹਨਾਂ ਚੌਹਾਂ ਸਰੀਰਾਂ ਦੀਆਂ ਕਸੀਆਂ ਗੋਗੜਾਂ ਤੇ ਗੋਲ ਉਭਾਰਾਂ ਅਤੇ ਜੱਤਲ ਛਾਤੀਆਂ ਨੂੰ ਵਾਚਿਆ, ਪਰ ਕਿਸੇ ਇਕ ਦੇ ਪਿੰਡੇ 'ਤੇ ਵੀ ਉਹਨਾਂ ਨੂੰ ਪੰਛੀਆਂ ਦੇ ਖੰਭਾਂ-ਪੰਖਾਂ ਵਰਗੀ ਕੋਮਲਤਾ ਦਿਖਾਈ ਨਾ ਦਿੱਤੀ। ਇਕ-ਅੱਧ ਵਾਰ ਉਹਨਾਂ ਲਾਗਿਉਂ ਲੰਘਦੇ ਰਾਹੀਆਂ ਤੋਂ ਕਵੀ ਪੰਛੀ ਦੀ ਪਛਾਣ ਕਰਾਉਣ ਦਾ ਯਤਨ ਵੀ ਕੀਤਾ,

ਪਰ ਕਿਸੇ ਅਣ-ਕਿਆਸੇ ਖ਼ਤਰੇ ਦਾ ਪਹਾੜ ਸਿਰ 'ਤੇ ਆ ਡਿੱਗਣ ਡਰੋਂ ਉਹਨਾਂ ਇੰਝ ਕਰਨਾ ਵੀ ਮੁਨਾਸਿਬ ਨਾ ਸਮਝਿਆ। ਭੈਅ-ਭੀਤ ਹੋਏ ਦੋ ਕਦਮ ਤੁਰ ਕੇ ਕਦੀ ਉਹ ਡੇਰਿਓਂ ਬਾਹਰ ਨਿਕਲ ਜਾਂਦੇ ਤੇ ਕਦੀ ਝਕਦੇ ਝਕਦੇ ਫਿਰ ਓਸੇ ਤੂਤ ਦੀ ਛਾਵੇਂ ਜਾ ਖੜ੍ਹੇ ਹੁੰਦੇ।

ਉਨ੍ਹਾਂ ਪਤਾ ਨਹੀਂ ਇਸ ਖੁਲ੍ਹੀ ਕੈਦ ਦੀ ਚਾਰ-ਦੀਵਾਰੀ ਵਿਚ ਕਿੰਨਾ ਚਿਰ ਹੋਰ ਰਹਿਣਾ ਸੀ, ਜੇ ਕਿਧਰੇ ਤਖ਼ਤਪੋਸ਼ ਉਪਰਲਾ ਅਲਸਾਇਆ ਸਰੀਰ ਪਾਸਾ ਪਰਤਣ ਲੱਗਾ, ਧੜੰਮ ਕਰਦਾ ਹੇਠਾਂ ਨਾ ਡਿੱਗ ਪੈਂਦਾ। ਗੰਦੀਆਂ ਗਾਲ੍ਹਾਂ ਦੀ ਭਰਵੀਂ ਲੜੀ ਉਚਾਰਦਾ, ਉਹ ਸੱਜੀ ਕੂਹਣੀ ਪਲੋਸਦਾ ਬੜੀ ਮੁਸ਼ਕਲ ਨਾਲ ਉੱਠ ਕੇ ਹਾਲੀਂ ਸੰਭਲਿਆ ਹੀ ਸੀ ਕਿ ਉਸ ਦੀ ਨਿਗਾਹ ਸਹਿਮੇਂ ਖੜ੍ਹੇ ਦੋਨੋਂ ਮੁੰਡਿਆਂ ਨੂੰ ਆਏ ਹਲਕੇ ਜਿਹੇ ਹਾਸੇ ਵੱਲ ਖਿੱਚੀ ਗਈ।

—ਖੜੋ, ਤੁਹਾਡੀ ਮਾਂ ਦੀ..., ਕੀ ਕਰਦੇ ਓਏ...ਏ ਹੈਥੇ, ਭੈਣ ਦੀ . ।

ਡਰੇ ਜਿਹੇ ਬਾਲ ਨੰਗੀਆਂ ਚਿੱਟੀਆਂ ਗਾਲ੍ਹਾਂ ਦੀ ਇਕ ਰੀਲ੍ਹ ਖਿੜੇ ਮੱਥੇ ਸਹਾਰ ਗਏ—ਜੀਈ. ਈ, ਅਸੀਂ ਪੰਛੀ ਸੁੰਬ ਨੂੰ ਮਿਲਣਾ...। ਕੁਝ ਹੌਂਸਲਾ ਕਰਕੇ ਬਹਾਦਰ ਨੇ ਡਿੱਗ ਕੇ ਉੱਠੇ ਸਰੀਰ ਨੂੰ ਆਖਿਆ।

—ਤੇਰੀ ਭੈਣ ਨੇ ਲਾਮਾਂ ਲੈਣੀਆਂ ਉਹਦੇ ਨਾਲ...। ਕੀ ਕੰਮ ਆ ..ਦੱਸ, ਫੁੱਟਦਾ ਕਿਉਂ ਨਈਂ ਮੂੰਹੋਂ...? ਹਰਾਮਜ਼ਾਦਾ...।

—ਜੀਈ...ਅਸੀਂ ਸੱਜਣ ਸੂੰਹ ਦਾ ਪਿੰਡ ਪੁੱਛਣਾ ਉਹਨਾਂ ਤੋਂ ਜੀਨ੍ਹੇ ਕਹਾਣੀ ਲਿਖੀ ਆ, ਕੁਲਫ਼ੀ।

ਅਨਾੜੀ ਜਿਹੇ ਮੁੰਡੇ ਮੂੰਹੋਂ, ਸਾਹਿਤਕ ਕਿਰਤ ਦਾ ਨਾਂ ਸੁਣਕੇ, ਤਖ਼ਤਪੋਸ਼ ਉਤੇ ਪੱਸਰ ਬੈਠਾ ਆਕਾਰ ਕੁਝ ਗੰਭੀਰ ਹੋ ਕੇ ਬੋਲਿਆ ਕੇੜ੍ਹਾ ਸੱਜਣ ਸੂੰਹ...ਕੀ ਕੰਮ ਆ ਉਦ੍ਹੇ ਨਾਲ ਤੈਨੂੰ...? ਨਾਲੇ ਸਾਲਿਆ ਉਦ੍ਹਾ ਨਾਂ ਸੱਜਣ ਸੂੰਹ ਨਈਂ ਸੁਜਾਨ ਸੂੰਹ ਐ,...ਸੁਜਾਨ ਸੂੰਹ। ਉਹ ਕਿਸੇ ਪੜੇ-ਪਿੰਡ ਨਈਂ ਰਹਿੰਦਾ, ਸ਼ਹਿਰ ਰਹਿੰਦਾ ਸ਼ਹਿਰ...ਗੁਰਦਾਸਪੁਰ।

ਪੰਛੀ ਦੀ ਪਛਾਣ ਕਰਦੇ, ਛਡੋ-ਪੰਜ ਅੰਦਰ ਪਏ, ਘੜੀ ਪਲ ਉਵੇਂ ਦੇ ਉਵੇਂ ਖੜਿਆਂ ਮੁੰਡਿਆਂ ਨੂੰ ਦੇਖ ਕੇ ਖਿਝਿਆ ਮੱਥਾ ਇਕ ਵਾਰ ਫਿਰ ਘੁਰਕਿਆ – ਓਏ, ਜਾਂਦੇ ਓ ਕਿ ਨਈਂ, ਉਠਾਂ ਮੈਂ ਫੇ...ਏ, ਸਾਲੇ ਰਾਣੀ ਖਾਂ ਦੇ...। ਜਾਓ, ਦਫ਼ਾ ਹੋ ਜਾਓ ਏਥੋਂ, ਨੀਂਦ ਹਰਾਮ ਨਾ ਕਰੋ ਮੇਰੀ...ਜੇ ਪੂਰਾ ਸਰਨਾਮਾਂ ਚਾਹੀਦਾ, ਲਾਲੇ ਆਪਣੇ ਦਾ, ਤਾਂ...ਤਾਂ ਮਾਂ ਆਪਣੀ ਨੂੰ ਭੇਜੋ ਜਾ ਕੇ...।

ਮਿੱਟੀ ਝਾੜ ਕੇ ਲੰਮਾਂ ਪੈਣ ਲੱਗੇ ਕਵੀ ਮੂਹੋਂ, 'ਮਾਂ-ਆਪਣੀ' ਦਾ ਸੰਬੋਧਨ ਸੁਣ ਕੇ ਬਹਾਦਰ ਨੂੰ ਜਿਵੇਂ ਕਿਸੇ ਨੇ ਸੜਦੇ ਬਲਦੇ ਅੰਗਿਆਰਾਂ 'ਤੇ ਸੁੱਟ ਦਿੱਤਾ ਹੋਵੇ। ਉਸ ਦਾ ਜੀਅ ਕੀਤਾ ਕਿ ਵਾਗਲੇ ਦੀਆਂ ਉੱਖੜੀਆਂ ਇੱਟਾਂ ਮਾਰ ਮਾਰ ਕੇ ਕਵੀ ਦੀ ਖੋਪੜੀ ਖੱਖੜੀ ਕਰ ਦੇਵੇ। ਪਰ, ਦੁਵੱਲਿਓਂ ਘਿਰੇ ਬਹਾਦਰ ਨੂੰ ਇਸ ਸਮੇਂ ਆਪਣੀ ਬੇਇਜ਼ਤੀ ਨਾਲੋਂ ਮਾਂ-ਪਿਓ ਦੀ ਇੱਜ਼ਤ ਬਹੁਤੀ ਕੀਮਤੀ ਜਾਪੀ। ਕਿਸੇ ਨਾ ਕਿਸੇ ਤਰ੍ਹਾਂ ਆਪਣੇ ਅੰਦਰ ਉੱਠਿਆ ਉਬਾਲ, ਹੱਥਾਂ-ਬਾਹਵਾਂ ਤੱਕ ਲਿਆਉਣ ਤੋਂ ਤਾਂ ਭਾਵੇਂ ਉਸ ਨੇ ਰੋਕ ਲਿਆ, ਪਰ ਮੂੰਹ ਅੰਦਰੋਂ ਕਈ ਸਾਰੇ ਅਜਿਹੇ ਵਾਕ ਉਸ ਤੋਂ ਆਪ-ਮੁਹਾਰੇ ਉਗਲੇ ਗਏ, ਜਿਹਨਾਂ ਦੀ ਨਾਲ ਤੁਰੇ ਮੋਕੇ ਨੂੰ ਬਿਲਕੁਲ ਆਸ-ਉਮੀਦ ਨਹੀਂ ਸੀ।

— ਭਲਾ-ਮਾਣਸ ਬਣ ਕੇ ਤੁਰਿਆ ਚੱਲ.. ਇਕ ਕੰਮ ਸੁਆਰਦਾ, ਕਿਤੇ ਹੋਰ ਨਾ ਪੰਗਾ ਖੜ੍ਹਾ ਕਰ ਲਈਂ —ਮੀਕੇ ਦੀ ਦਲੀਲ ਉਸ ਅੰਦਰ ਉੱਠੀ ਹਨ੍ਹੇਰੀ ਨੂੰ ਥੰਮਣ ਲਈ ਸਹਾਈ ਤਾਂ ਜ਼ਰੂਰ ਹੋਈ, ਪਰ ਮਾਂ ਦੀ ਦਿੱਤੀ ਕਵੀ ਦੀ ਗਾਲ੍ਹ ਦੀ ਪੱਚਰ ਉਸਦੇ ਧੁਰ ਅੰਦਰ ਤੱਕ ਲਹਿ ਕੇ ਜਿਵੇਂ ਖੁੱਭ ਹੀ ਗਈ ਹੋਵੇ। ਅੰਦਰੋ-ਅੰਦਰ ਲਹੂ-ਲੁਹਾਣ ਹੋਇਆ ਉਹ ਮੀਕੇ ਦੀ ਬਾਂਹ ਫੜੀ ਚੌਂਹ-ਕੋਂਹਾਂ 'ਤੇ ਦਿਸਦੇ ਸ਼ਹਿਰ ਗੁਰਦਾਸਪੁਰ ਨੂੰ ਦੌੜ ਪਿਆ। ਸਾਹਮਣੇ ਲਹਿੰਦਾ ਸੂਰਜ ਉਹਨਾਂ ਦੀਆਂ ਅੱਖਾਂ ਵਿਚ ਸਿੱਧਾ ਢਲਦਾ ਆਖ਼ਿਰ ਸੁੱਕੇ ਬੁੱਲ੍ਹਾਂ ਤੱਕ ਫੈਲ ਗਿਆ। ਪਾਣੀ ਦੇ ਘੁੱਟ ਦੀ ਚਿੰਤਾ ਕੀਤੇ ਬਿਨਾਂ ਉਹ ਦੋ-ਤਿੰਨ ਦੁੜੱਕੀਆਂ ਮਾਰ ਕੇ ਸ਼ਹਿਰੋਂ ਬਾਹਰ-ਬਾਹਰ ਚੁੰਗੀ ਲਾਗੇ ਸੜਕ ਕੰਢੇ ਰੱਖੇ 'ਮੁੱਛ-ਮਰੋੜ ਚਾਹ' ਵਾਲੇ ਇਕ ਖੋਖੇ ਪਾਸ ਜਾ ਖੜ੍ਹੇ ਹੋਏ।

—ਆਓ ਪੁਤਰੋ...ਲੰਘ ਆਓ, ਅੰਦਰ, ਚਾਹ ਵਾਲੇ ਨੇ ਬੜੀ ਅਪਣੱਤ ਨਾਲ ਬਿਨਾਂ ਪੁੱਛਿਆਂ ਉਹਨਾਂ ਸਾਹਮਣੇ ਪਏ ਲੱਕੜ ਦੇ ਕਾਲੇ-ਪੀਲੇ ਬੈਂਚ ਉਤੇ ਦੋ ਗਲਾਸ ਪਾਣੀ ਲਿਆ ਰੱਖਿਆ। ਚੌਂਹ ਕੋਨਾਂ ਦੀ ਲੰਮੀਂ ਦੌੜ ਕਾਰਨ ਉਖੜੇ ਦੋਨਾਂ ਦੇ ਸਾਹ, ਡੀਕ ਲਾ ਕੇ ਪੀਤੇ ਪਾਣੀ ਨਾਲ ਟਿਕਾਣੇ ਆਏ ਹੀ ਸਨ ਕਿ ਖੋਖੇ ਵਾਲਾ ਚਾਹ ਬਣਾਉਣ ਦੇ ਇਸ਼ਾਰੇ ਦੀ ਭਾਲ ਕਰਦਾ ਕਿੰਨਾ ਹੀ ਚਿਰ ਦੋਨਾਂ ਦੇ ਹੱਥਾਂ ਵੱਲ ਦੇਖਦਾ ਰਿਹਾ। ਕੋਈ ਹੁੰਗਾਰਾ ਨਾ ਮਿਲਿਆ ਦੇਖ ਕੇ ਆਖ਼ਿਰ ਹਲਕੇ ਜਿਹੇ ਗੁੱਸੇ ਨਾਲ ਉਸ ਨੇ ਦੋਨੋਂ ਖ਼ਾਲੀ ਗਲਾਸ ਉਹਨਾਂ ਮੂਹਰਿਓਂ ਚੁਕਦਿਆਂ ਖਰ੍ਹਵੇਂ ਜਿਹੇ ਢੰਗ ਨਾਲ ਪੁੱਛਿਆ - ਕੀਹਨੂੰ ਮਿਲਣੈਂ...!

—ਸਰਦਾਰ ਸੁਜਾਨ ਸੰਘ ਨੂੰ...ਕਹਾਣੀਆਂ ਲਿਖਦਾ ਆ ਉਹ...।

– ਕਹਾਣੀਆਂ ਲਿਖਣ ਆਲੇ ਚਾਹਾਂ ਦੇ ਖੋਖਿਆਂ 'ਤੇ ਨਹੀਂ, ਦਾਰੂ ਦੇ ਹਾਤਿਆਂ 'ਚ ਮਿਲਦੇ ਆ...। ਬੱਸਾਂ ਦੇ ਅੱਡੇ ਲਾਗਲੇ ਸਰਕਾਰੀ ਹਾਤੇ 'ਚ ਭੱਜ ਜਾਓ, ਹੈਨੀ ਪੈਰੀਂ...।

ਖੋਖੇ ਵਾਲੇ ਦੀ ਕੀਤੀ ਠਿੱਠ ਨੂੰ ਨੇਕ ਸਲਾਹ ਮੰਨ ਕੇ, ਪੁਛਦੇ-ਪੁਛਾਂਦੇ ਉਹ ਦੱਸੇ ਟਿਕਾਣੇ ਵੱਲ ਨੂੰ ਤੁਰ ਪਏ। ਵੱਖ-ਵੱਖ ਕਿਸਮਾਂ ਦੀਆਂ ਸਜੀਆਂ-ਧਜੀਆਂ ਦੁਕਾਨਾਂ ਦੇ ਸਿਰਾਂ 'ਤੇ ਬੰਨ੍ਹੇ ਰੰਗ-ਬਰੰਗੇ ਬੋਰਡ ਪੜ੍ਹਦੇ ਆਖ਼ਿਰ ਉਹ ਖੋਖੇ ਵਾਲੇ ਦੇ ਦੱਸੇ ਟਿਕਾਣੇ ਤੱਕ ਪਹੁੰਚ ਗਏ। ਗੁਜ਼ਾਰੇ ਮਾਤਰ ਅੰਗਰੇਜ਼ੀ ਤੇ ਸਰਦੀ-ਪੁਜਦੀ ਪੰਜਾਬੀ ਉਚਾਰ ਸਕਣ ਦੇ ਯੋਗ ਹੋਣ ਕਰਕੇ, ਇਕ ਦੋ-ਹੱਟੇ ਦੇ ਸਾਰੇ ਦੇ ਸਾਰੇ ਮੱਥੇ ਉੱਪਰ ਲਿਖੀ ਅਬਾਰਤ —'ਸਰਕਾਰੀ ਮਨਜ਼ੂਰ-ਸ਼ੁਦਾ ਇਹਾਤਾ ਠੇਕਾ ਦੇਸੀ ਸ਼ਰਾਬ ਕੋਲਡ ਬੀਅਰ', ਪੜ੍ਹ ਕੇ ਉਹਨਾਂ ਨੂੰ ਸਹੀ ਟਿਕਾਣਾ ਲੱਭ ਪੈਣ ਦੀ ਆਸ ਪੂਰੀ ਤਰ੍ਹਾਂ ਪੱਕੀ-ਠੱਕੀ ਹੋ ਗਈ। ਇਹਾਤੇ ਦੇ ਬਿਲਕੁਲ ਸਾਹਮਣੇ, ਸੜਕ ਕੰਢੇ, ਤਰਪਾਲ ਨਾਲ ਛੱਤੀ ਮੱਛੀ ਦੀ ਰੇੜ੍ਹੀ ਲਾਗੇ ਖੜ੍ਹੇ, ਲਾਲ-ਲਾਲ ਅੱਖਾਂ ਵਾਲੇ ਫੌਜੀ ਨੁਮਾ ਬੰਦੇ ਤੋਂ ਉਹਨਾਂ ਬੇਝਿਜਕ ਹੋ ਕੇ ਸੁਜਾਨ ਸਿੰਘ ਦੇ ਅੰਦਰ ਹੋਣ ਬਾਰੇ ਪੁੱਛ ਲਿਆ। ਬਿਨਾਂ ਗੱਲ ਸਮਝਿਆਂ ਮੱਛੀ ਵਾਲੇ ਨੇ ਸਾਰੇ ਦਾ ਸਾਰਾ ਸਿਰ ਹਾਂ ਕਰਨ ਲਈ ਉੱਪਰ ਥੱਲੇ ਕਈ ਵਾਰ ਹਿਲਾ ਮਾਰਿਆ।

ਮਿਥੇ ਨਿਸ਼ਾਨੇ ਦੀ ਪ੍ਰਾਪਤੀ ਐਨ ਸਾਹਮਣੇ ਖੜ੍ਹੀ ਦੇਖ, ਬੇਧੜਕ ਹੋਏ, ਉਹ ਦੋਨੋਂ ਅੱਗੜ-ਪਿੱਛੜ ਦੁਕਾਨ ਅੰਦਰ ਟਿਕੀਆਂ ਦਸ-ਬਾਰਾਂ ਖ਼ਾਲੀ ਕੁਰਸੀਆਂ ਦੀ ਪਾਲ ਲੰਘ ਕੇ, ਪਿਛਵਾੜੇ ਖੁਲ੍ਹਦੇ ਖੁਲ੍ਹੇ ਇਹਾਤੇ ਅੰਦਰ ਪਹੁੰਚ ਗਏ। ਲੋਹੇ ਦੀਆਂ ਧੁਆਂਖੀਆਂ, ਪੁਰਾਣੀਆਂ

ਚਾਦਰਾਂ ਖੜੀਆਂ ਕਰਕੇ ਕੀਤੇ ਵਾਗਲੇ ਅੰਦਰ, ਸੱਠ-ਸੱਤਰ ਸੀਟਾਂ ਜਿਵੇਂ ਕਿਸੇ ਜਚਦੀ-ਮਿੱਚਦੀ ਬਰਾਤ ਦੀ ਉਡੀਕ ਅੰਦਰ ਬੈਠੀਆਂ, ਬਾਹਰ ਵੱਲ ਨੂੰ ਝਾਕ ਰਹੀਆਂ ਸਨ। ਇਕ ਕੋਣੇ ਉੱਗੀ ਛੋਟੀ ਜਿਹੀ ਨਿੰਮ ਹੇਠਲੇ ਬੈਂਚ ਉੱਤੇ, ਕਸੀਆਂ ਪੈਂਟਾਂ ਤੇ ਖੁਲ੍ਹੇ-ਢਿਲਕੇ ਕੁੜਤਿਆਂ ਵਾਲੇ ਕੁਝ ਬੰਦੇ, ਬਾਜਦਾਰਾਂ ਵਾਂਗ ਖਿਲਰੇ ਬੈਠੇ ਸਨ। ਦੂਜੇ ਕੋਣੇ ਅਛੋਪਲੇ ਜਿਹੇ ਛਹਿ ਕੇ ਖਲੋਤਿਆਂ ਦੋਨਾਂ ਮੁੰਡਿਆਂ ਸਾਹਮਣੇ ਆਪਣੇ ਕਹਾਣੀ ਲੇਖਕ ਦਾ ਪਤਾ ਲਾਉਣਾ, ਪਹਾੜ ਜਿੱਡੀ ਸਮੱਸਿਆ ਬਣੀ ਪਈ ਸੀ। ਆਖਿਰ ਮੀਕੇ ਨੇ ਖਿੱਲਰੀਆਂ ਜਟੂਰੀਆਂ ਵਾਲੇ ਇਕ ਕੱਲੇ ਬੈਠੇ ਬੰਦੇ ਤੋਂ ਹੌਸਲਾ ਕਰਕੇ ਸੁਜਾਨ ਸਿੰਘ ਬਾਰੇ ਪੁੱਛ ਹੀ ਲਿਆ। ਆਪਣੀ ਗੁਥਲੀ ਫਰੋਲਦੀ ਉਸ ਦੀ ਬੇਹੋਸ਼ੀ ਵਰਗੀ ਮਸਤੀ ਨੂੰ ਸੁਜਾਨ ਸਿੰਘ ਦਾ ਨਾਂ ਸੁਣ ਕੇ ਜਿਵੇਂ ਬਿਜਲੀ ਦਾ ਤਕੜਾ ਝਟਕਾ ਆ ਲੱਗਾ ਹੋਵੇ।

ਮੀਕੇ ਨੂੰ ਉੱਤਰ ਦੇਣ ਤੋਂ ਪਹਿਲਾਂ, ਉਸ ਨੇ ਕਾਊਂਟਰ 'ਤੇ ਗਏ ਆਪਣੇ ਹਮਜੋਲੀ ਨੂੰ ਉੱਚੀ ਆਵਾਜ਼ ਦੇ ਮਾਰੀ—ਓਏ ਵਰਮਿਆਂ, ਓਏ ਸਾਲਿਆ ਤੂੰ ਹੈਥੇ ਈ ਛਾਉਣੀ ਪਾ ਕੇ ਬਹਿ ਗਿਆ, ਐਧਰ 'ਵੱਡੇ-ਬੁੜ੍ਹੇ' ਦੇ ਪਾਠਕ ਆਏ ਖੜ੍ਹੇ ਆ।

ਵੱਡੇ-ਬੁੜ੍ਹੇ ਦਾ ਜ਼ਿਕਰ ਸੁਣ ਕੇ ਦੂਜੀ ਪਾਲ ਅੰਦਰ ਬੈਠਾ ਸਾਹਿਤਕਾਰਾਂ ਦਾ ਪੂਰਾ ਕਾਫ਼ਲਾ, ਵਰਮੇਂ ਦੇ ਮਗਰ-ਮਗਰ ਤੁਰਿਆ, ਕੂੰਞਾਂ ਵਾਂਗ ਦੋਨਾਂ ਬਾਲਾਂ ਦੁਆਲੇ ਆ ਖੜ੍ਹਾ ਹੋਇਆ।

—ਕਿਧਰੋਂ ਆਏ ਜੇ...? ਗਿੱਲ ਨੇ ਮੀਕੇ ਦੇ ਮੋਢੇ 'ਤੇ ਆਪਣਾ ਪਾਥੀ ਵਰਗਾ ਭਾਰਾ ਹੱਥ ਰੱਖ ਕੇ ਪੁਛਿਆ।

—ਕੋਟਲੀਓਂ..., ਡਰਦੇ ਡਰਦੇ ਮੀਕੇ ਤੋਂ ਆਪਣੇ ਪਿੰਡ ਦਾ ਨਾਂ ਮਸਾਂ ਬੋਲਿਆ ਗਿਆ।

— ਵੱਡੇ-ਬੁੜ੍ਹੇ ਨੇ ਪਤਾ ਨੀ ਥਾਡੇ ਸਿਰਾਂ 'ਚ ਕੀ ਜਾਦੂ ਧੂੜਿਐ, ਉਹਤੋਂ ਬਿਨਾਂ ਹੋਰ ਕੋਈ ਕਹਾਣੀਕਾਰ ਈ ਥਾਡੇ ਨੱਕ ਹੇਠ ਨੀ ਆਉਂਦਾ।...ਦਰਦੀ, ਸਿਦਕੀ, ਰਿਸ਼ੀ, ਭੱਟੀ, ਗਿੱਲ, ਬਰਾੜ, ਸੰਧੂ, ਸੰਧਰ, ਸ਼ਰਮਾ, ਮੱਟੂ, ਮਠਾਰੂ ਅਨੇਕਾਂ ਕਥਾ-ਆਕਾਸ਼ ਦੇ ਚਮਤਕਾਰ ਤਾਰਿਆਂ 'ਚੋਂ ਪਤਾ ਨੲੀਂ ਬੁੜ੍ਹੇ ਦਾ ਚੱਲਿਆ 'ਨਾਰ ਤੁਹਾਨੂੰ ਕਿਓਂ ਪਸੰਦ ਐ...ਸਾਲਿਓ...!

— ਜੀ...ਈ...ਈ, ਨਈਂ...ਨਈਂ, ਅਸੀਂ ਤਾਂ...।

– ਨਈਂ ਤਾਂ ਨਾ ਸਹੀ...ਜਾਓ ਵੜੋ ਭਾਂਡੇ 'ਚ...ਹਾਨੂੰ ਨਈਂ ਪਤਾ ਕੌਣ ਐ ਉਹ ਤੇ ਕਿੱਥੇ ਰਹਿੰਦੈ..., ਸਿਦਕੀ ਨੇ ਮੀਕੇ ਦੇ ਟੁੱਟਵੇਂ ਬੋਲ, ਬਾਜ਼ ਵਾਂਗ ਝਬੂਟੇ ਤੇ ਹਥਲੇ ਗਲਾਸ ਦਾ ਹਲਕਾ ਸੰਗਤਰੀ ਰੰਗ ਡੀਕ ਲਾ ਕੇ ਪੀਂਦਿਆਂ ਚਿੱਟਾ-ਬਿੰਦਾ ਕਰ ਦਿੱਤਾ।

—ਤੁਹੀਂ ਪੁੱਤਰੋ, ਖਾਲਸਾ ਕਾਲਜ ਪਹੁੰਚੋ ਦੋ ਵਜੇ, ਸੈਹਤ ਸਭਾ ਦੀ ਮੀਟਿੰਗ ਆ ਲੈਬਰੇਰੀ ਆਲ 'ਚ। ਕੱਲਾ ਸੋਜਾਨ ਸੂੰਹ ਤਾਂ ਕੀ 'ਲਾਕੇ ਭਰ ਦੇ ਕਲਮਕਾਰਾਂ ਦੇ ਦਰਸ਼ਨ-ਪਰਸ਼ਨ ਕਰ ਲਿਆ ਜੇ ਬੇਸ਼ਕ...', ਸਿਆਣੀ ਉਮਰ ਦੇ ਗਾਫ਼ਿਲ ਨੇ ਦੋਨਾਂ ਬੱਚਿਆਂ ਨੂੰ ਅਣਕਿਆਸੀ ਘੁੰਮਣ-ਘੇਰੀ 'ਚੋਂ ਕੱਢ ਕੇ ਇਕ ਵਾਰ ਫਿਰ ਪੱਕੀ ਸੜਕ 'ਤੇ ਤੁਰਦਾ ਕਰ ਦਿੱਤਾ।

ਕੁਝ ਸਮੇਂ ਪਿਛੋਂ ਟੱਕਰਾਂ-ਮਾਰਦੇ, ਠੋਕਰਾਂ-ਖਾਂਦੇ ਉਹ ਦੋਨੋਂ ਜਰਨੈਲੀ ਸੜਕ ਨੂੰ

ਜੁੜਦੀ ਛੇਭ-ਰੋਡ 'ਤੇ ਉਸਰੇ ਖਾਲਸਾ ਕਾਲਿਜ ਦੇ ਵੱਡੇ ਦਰਵਾਜ਼ੇ ਦੀ ਆਰਕ ਸਾਹਮਣੇ, ਦੋ ਵੱਜਣ ਦੀ ਉਡੀਕ ਕਰਨ ਲਈ ਆ ਖੜ੍ਹੇ ਹੋਏ। ਤਪਦੀ ਭੱਠੀ ਵਾਂਗ ਸੜਦੀ ਸੜਕ ਤੇ ਦੌੜਦਾ ਕੋਈ ਕੋਈ ਖਾਲੀ ਜਾਂ ਭਰਿਆ ਰਿਕਸ਼ਾ, ਉਹਨਾਂ ਦੀਆਂ ਨੰਗੀਆਂ ਲੱਤਾਂ-ਬਾਹਾਂ 'ਤੇ ਜੰਮੀਂ ਕੱਲਰੀ ਮਿੱਟੀ ਨੂੰ ਹਲਕੀ ਜਿਹੀ ਹਵਾ ਦਿੰਦਾ, ਲੰਘਦਾ ਗਿਆ। ਮੁੱਖ-ਦੁਆਰ ਦੀ ਟੀਸੀ ਉੱਪਰ ਇੱਟਾਂ-ਸੀਮਿੰਟ ਨਾਲ ਬੀੜੀ ਗੁਰੂ ਗੋਬਿੰਦ ਸਿੰਘ ਦੀ ਰੋਹ-ਭਰੀ ਆਦਮ-ਕੱਦ ਤਸਵੀਰ, ਉਹਨਾਂ ਦੋਨਾਂ ਵੱਲ ਨੂੰ ਓਨੀ ਦੇਰ ਤੱਕ ਲਗਾਤਾਰ ਦੇਖਦੀ ਰਹੀ ਜਿੰਨਾ ਚਿਰ ਇਕ ਰਿਕਸ਼ਾ ਉਹਨਾਂ ਦੇ ਐਨ ਬਰਾਬਰ ਆ ਕੇ ਰੁਕ ਨਾ ਗਈ। ਬੜੇ ਹੀ ਸਹਿਜ-ਧੀਰਜ ਨਾਲ, ਇਕ ਲੰਮਾਂ-ਉੱਚਾ ਰੋਹਬ-ਦਾਬੂ ਬਜ਼ੁਰਗ, ਖੂੰਟੀ ਆਸਰੇ ਰਿਕਸ਼ੇ 'ਚੋਂ ਹੇਠਾਂ ਉਤਰਿਆ। ਇਕ ਹੱਥ ਫੜਿਆ ਕੀਮਤੀ ਬੈਗ ਉਸਨੇ ਖੱਬੀ ਬਗਲ ਹੇਠ ਦਬਾ ਕੇ ਪਹਿਲਾਂ ਦੋ ਕਦਮ ਅੰਦਰ ਵੱਲ ਨੂੰ ਭਰੇ ਫਿਰ ਇਕ-ਟੱਕ ਉਹਦੀ ਵੱਲ ਦੇਖਦੇ ਬਾਲਾਂ ਨੂੰ ਦੇਖਕੇ, ਉਹ ਥਾਏਂ ਰੁਕ ਗਿਆ।

ਭੁੱਖੇ-ਤਿਹਾਏ ਸਹਿਮੇਂ ਬੱਚੇ, ਉਸ ਨੂੰ ਰੁਕਿਆ ਦੇਖ ਕੇ ਪਹਿਲੋਂ ਤਾਂ ਸਹਿਮ ਜਿਹੇ ਗਏ, ਪਰ ਉਸ ਦੀਆਂ ਮੋਟੇ ਸ਼ੀਸ਼ੇ ਦੀਆਂ ਐਨਕਾਂ 'ਚੋਂ ਛਣਦੀ ਘੋਖਵੀਂ ਨਿਗਾਹ, ਅਗਲੇ ਹੀ ਪਲ ਉਹਨਾਂ ਨੂੰ ਪਿਆਰੀ ਪਿਆਰੀ ਲੱਗਣ ਲੱਗੀ। ਮੋਹ ਵੱਸ ਹੋਏ, ਥੋੜੀ ਦੂਰ ਹਟਵੇਂ ਖੜ੍ਹੇ ਛੋਆਂ ਪੈਰਾਂ ਦੇ ਪੋਲੇ-ਪੋਲੇ ਕਦਮ ਦੋਨਾਂ ਪਾਸਿਆਂ ਤੋਂ ਇਕ ਦੂਜੇ ਵੱਲ ਆਪ-ਮੁਹਾਰੇ ਵਧ ਕੇ, ਵਿਚਕਾਰ ਬਣਦੀ ਸਾਰੀ ਵਿੱਥ ਮੁਕਾ, ਕੇਲੇ ਦੀਆਂ ਜੜ੍ਹਾਂ ਲਾਗੇ ਉੱਗੇ ਅੰਬਾਂ ਦੇ ਕੋਮਲ ਬੂਟਿਆਂ ਵਾਂਗ ਖੜੇ ਗਏ। ਨਿੱਕੀਆਂ ਨਿੱਕੀਆਂ ਹਿੱਕਾਂ ਅੰਦਰ ਲਟਕਦਾ ਵੱਡਾ ਸਾਰਾ ਪ੍ਰਸ਼ਨ, ਸਾਹਮਣੇ ਖੜ੍ਹੀ ਚੌੜੀ ਛਾਤੀ 'ਤੇ ਇਸ਼ਤਿਹਾਰ ਵਾਂਗ ਚਿਪਕ ਗਿਆ। ਖੂੰਟੀ ਵਾਲਾ ਕੰਬਦਾ ਹੱਥ, ਨਿੱਕੇ ਨੰਗੇ ਸਿਰਾਂ ਉਤੇ ਅਸ਼ੀਰਵਾਦ ਬਣ ਕੇ ਟਿਕ ਗਿਆ। ਸਤਿਕਾਰ ਵਜੋਂ ਜੁੜੇ ਛੋਟੇ-ਛੋਟੇ ਹੱਥ ਦੁੱਧ-ਚਿੱਟੀ ਬੁਸ਼-ਸ਼ਰਟ 'ਤੇ ਮਿੱਟੀ-ਘੱਟੇ ਦਾ ਠੱਪਾ ਮਾਰ ਗਏ। ਥੰਮਾਂ ਜਿੱਡੀਆਂ ਲੱਤਾਂ ਨਾਲ ਚਿਮੜਿਆ ਨਿਰਛਲ ਮੋਹ, ਲਾਲ ਸੁਰਖ ਘਾਖਾਂ 'ਤੇ ਤ੍ਰੇਲ--ਮੋਤੀ ਬਣ ਕੇ ਵਗਣ ਲੱਗਾ। ਉਧਰ ਭਰੇ ਹੋਏ ਗੱਚ 'ਚੋਂ ਨਿਕਲਦੇ ਟੁੱਟਵੇਂ ਬੋਲ ਹੌਲੀ-ਹੌਲੀ ਬਲੂਰ ਬਾਲਾਂ ਦਾ ਥਾਂ-ਟਿਕਾਣਾ, ਘਰ ਗਿਰੋਂ ਪੁੱਛਣ ਲਈ ਉਤਾਵਲੇ ਹੋ ਗਏ।

—ਅਸੀਂ ਸੁਜਾਨ ਸਿੰਘ ਜੀ ਨੂੰ ਮਿਲਣਾਂ..., ਦੋਨਾਂ ਮੂੰਹੋਂ ਨਿਕਲਿਆ ਸਵਾਲ ਵਰਗਾ ਜਵਾਬ, ਪਹਾੜ ਜਿੱਡੀ ਦੇਹ ਨੂੰ ਰੇਤ ਦੀ ਢੇਰੀ ਵਾਂਗ ਵਿਛਦਾ ਕਰ ਗਿਆ।

—ਕੀ ਕੰਮ ਐ, ਉਹਦੇ ਨ...? ਵਾਕ ਦਾ ਅਖੀਰਲਾ ਅੱਖਰ ਸੰਘੋਂ ਵਿਚਕਾਰ ਫਿਰ ਘੁੱਟਿਆ ਗਿਆ।

—ਉਹਦੀ ਕੁਲਫੀ ਕਹਾਣੀ ਨੇ ਮੇਰੇ ਮਾਂ-ਪਿਓ ਦੀ ਜਾਨ ਛਕੰਜੇ 'ਚ ਫਾਹੀ ਪਈ ਐ। ਉਹਨਾਂ ਨੂੰ ਛਡਾਉਣ ਦੀ, ਉਸ ਤੋਂ ਅਸੀਂ ਕੋਈ ਤਰਕੀਬ ਪੁੱਛਣ ਆਏ ਆਂ, —ਬਹਾਦਰ ਦੇ ਬੋਲਾਂ ਅੰਦਰ ਇਕ ਜਮ ਦ੍ਰਿੜਤਾ ਪੱਸਰ ਗਈ।

ਆਦਮਕੱਦ ਭਾਵੁਕਤਾ ਇਕੋ ਝਟਕੇ ਅੰਦਰ ਉੱਡ-ਪੁੱਡ ਕੇ ਦੋਨਾਂ ਸਾਹਮਣੇ ਪ੍ਰਸ਼ਨ ਚਿੰਨ੍ਹ ਬਣ ਕੇ ਫੈਲ ਗਈ—ਕੀ ਹੋਇਆ...? ਉਹਨਾਂ ਨੂੰ...!

ਮੀਕੇ ਦਾ ਵਿਸਥਾਰ, ਸਾਹਮਣੇ ਖੜ੍ਹੇ ਬ੍ਰਿਛ ਨੂੰ ਪੱਤਾ-ਪੱਤਾ ਕਰ ਗਿਆ —ਚਲੋ ਉਹਨਾਂ ਨੂੰ

ਬਚਾਉਣ ਬਾਰੇ ਵਿਚਾਰ ਚਰਚਾ ਕਰੀਏ...ਹੁਣੇ ਈ, ਦੋ ਵਜੇ ..ਸਭਾ ਦੀ ਇਕੱਤਰਤਾ 'ਚ...।

ਹਰੇ-ਭਰੇ ਕਾਲਿਜ ਦੀਆਂ ਟੇਢੀਆਂ-ਮੇਢੀਆਂ ਲਾਨਾਂ ਦੇ ਨਾਲ ਨਾਲ ਉਗਾਏ ਅਨੇਕਾਂ ਕਿਸਮਾਂ ਦੇ ਫੱਲਾਂ-ਬੂਟਿਆਂ ਕੋਲੋਂ ਦੀ ਲੰਘਦੇ ਤਿੰਨੇ ਜਣੇ, ਦੋ ਵੱਜਣ ਤੋਂ ਪਹਿਲਾਂ ਹੀ ਲਾਇਬਰੇਰੀ ਹਾਲ ਅੰਦਰ ਜਾ ਬੈਠੇ। ਵਿਸ਼ਾਲ ਖੁਲ੍ਹੇ ਕਮਰੇ ਦੀ ਛੱਤ ਨੂੰ ਛੋਂਹਦੇ ਰੈਕਾਂ ਅੰਦਰ ਚਾਰਾਂ ਕੰਧਾਂ ਨਾਲ ਚਿਪਕੀਆਂ ਕਿਤਾਬਾਂ ਦੀਆਂ ਟੇਕਣਾਂ ਦੇਖ ਕੇ ਕੁੱਝ ਚਿਰ ਲਈ ਤਾਂ ਉਹਨਾਂ ਨੂੰ ਭੁੱਲ ਹੀ ਗਿਆ ਕਿ ਉਹ ਕਿੱਥੇ ਅਤੇ ਕਿਸ ਕੰਮ ਆਏ ਹਨ।

—ਐਨ੍ਹਾਂ ਸਾਰੀਆਂ ਕਿਤਾਬਾਂ ਅੰਦਰ ਕੁਲਫੀਆਂ ਈ ਲਿਖੀਆਂ ਆਂ, ਮਾਹਟਰ ਜੀ? —ਬਿਰਧ ਨਾਲ ਢੁੱਕ ਕੇ ਬੈਠੇ ਮੀਕੇ ਨੇ ਸ਼ੰਕਾ ਨਵਿਰਤ ਕਰਨ ਲਈ ਆਖ਼ਿਰ ਪੁੱਛ ਹੀ ਲਿਆ।

—ਨਈਂ ਬੇਟੇ, ਦੁੱਖ ਤਾਂ ਇਹੀ ਐ..., ਇਨ੍ਹਾਂ ਵਿਚ ਕਿਸੇ ਅੰਦਰੋਂ ਵੀ ਕੁਲਫੀ ਨਹੀਂ ਲੱਭਦੀ,—ਭੋਲੇ-ਭਾਲੇ ਮੀਕੇ ਦਾ ਸਹਿ-ਸੁਭਾ ਪੁੱਛਿਆ ਪ੍ਰਸ਼ਨ, ਬਿਰਧ ਦਾ ਉੱਤਰ ਸੁਣਕੇ ਹੋਰ ਦੁਬਧਾ ਅੰਦਰ ਲਟਕ ਗਿਆ।

ਮਾਸਟਰ ਬਾਬੇ ਦੇ ਦੂਜੇ ਹੱਥ ਗੱਦੇ-ਦਾਰ ਕੁਰਸੀ 'ਤੇ ਬੈਠੇ ਬਹਾਦਰ ਦੇ ਖਿੱਲਰੇ ਵਾਲਾਂ ਨੂੰ ਛੇੜਦੀ ਛੱਤ-ਪੱਖੇ ਦੀ ਬੁੱਲੇਦਾਰ ਹਵਾ, ਉਸਨੂੰ ਨੀਂਦ ਦੀ ਲਪੇਟ ਅੰਦਰ ਸੁੱਟਣ ਹੀ ਲੱਗੀ ਸੀ ਕਿ ਸਾਹਮਣਲੀ ਪਾਲ ਦੇ ਸੋਫੇ 'ਤੇ ਆ ਟਿਕੇ, ਖੁੱਲ੍ਹੀ-ਚਿੱਟੀ ਵਰਦੀ ਵਾਲੇ ਇਕ ਵਿਸ਼ੇਸ਼ ਵਿਅਕਤੀ ਨੇ, ਉਹਨਾਂ ਦੋਨਾਂ ਵੱਲ ਇਸ਼ਾਰਾ ਕਰਕੇ ਬਿਰਧ ਤੋਂ ਪੁੱਛਿਆ

—ਹਾਆ, ਪੰਖੇਰੂ ਕਿਥੋਂ ਫ਼ਸਾਏ ਆ...?

ਬਿਰਧ ਨੂੰ ਆਇਆ ਉਬਾਲ ਕਿਸੇ ਯੋਗ ਉੱਤਰ ਦੀ ਭਾਲ ਕੀਤੇ ਬਿਨਾਂ ਹੀ ਨੀਵੀਂ ਪਾ ਕੇ ਰਹਿ ਗਿਆ।

ਥੋੜੇ ਹੀ ਚਿਰ ਪਿੱਛੋਂ, ਸੋਫੇ 'ਤੇ ਬਿਰਾਜੀ ਚਿੱਟੀ ਵਰਦੀ ਦੀ ਬਾਂਹ-ਘੜੀ ਨੂੰ ਫਿਰ ਔਂਚਵੀ ਲੱਗਣ ਲੱਗ ਪਈ। ਉਸਨੇ ਸੱਜਾ ਗੁੱਟ ਉਤਾਂਹ ਉਛਾਲ ਕੇ ਉੱਚੀ ਕੀਤੀ ਬਾਂਹ ਤੋਂ ਕਈ ਗੁਣਾਂ ਉੱਚੀ ਅਵਾਜ਼ ਕੱਢੀ—ਤਿੰਨ ਵੱਜਣ ਨੂੰ ਫਿਰਦੇ ਆ, ਆਏ ਹਾਲੀਂ ਢਾਈ ਟੋਟਰੂ ਵੀ ਨਈਂ...!

—ਬਾਬਾ ਜੀ, ਸੁਜਾਨ ਸੂੰਹ ਹਾਲੀਂ ਆਇਆ ਕਿ ਨਈਂ...? ਆਲਾ-ਦੁਆਲਾ ਘੋਖਦੇ ਮੀਕੇ ਨੇ ਅੰਦਰ ਆਏ ਬੈਠੇ ਪੰਜ ਸੱਤ ਰੋਹਬਦਾਅਬ ਚਿਹਰਿਆਂ ਨੂੰ ਨਿਹਾਰਦਿਆਂ ਪੁੱਛਿਆ।

—ਆਇਆ ਕਿ ਆਇਆ ਸਮਝੋ..., ਫਿਕਰ ਨਾ ਕਰੋ, ਤੁਹਾਨੂੰ ਉਹ ਜ਼ਰੂਰ ਮਿਲੇਗਾ..., ਬਿਰਧ ਵੱਲੋਂ ਮਿਲੀ ਢਾਰਸ ਕਮਰਿਉਂ ਬਾਹਰ ਉੱਠੇ ਬੇਤਹਾਸ਼ਾ ਰੌਲੇ ਅੰਦਰ ਰਲ-ਗੱਡ ਜਿਹੀ ਹੋ ਗਈ।

ਮਨਜ਼ੂਰ-ਸ਼ੁਦਾ ਇਹਾਤੇ ਵਾਲੀ ਸਾਰੀ ਦੀ ਸਾਰੀ ਟੋਲੀ ਅੰਦਰ ਆਉਂਦੀ ਦੇਖ ਕੇ ਮੀਕੇ ਨੇ ਜਾਚਿਆ ਕਿ ਹਾਲ ਅੰਦਰ ਬੈਠੀ ਟਾਵੀਂ ਟਾਵੀਂ ਕੁਰਸੀ ਨੂੰ ਜਿਵੇਂ ਚਾਅ ਜਿਹਾ ਚੜ੍ਹ ਗਿਆ ਹੋਵੇ। ਸੋਫੇ 'ਤੇ ਪਸਰੀ ਚਿੱਟੀ-ਖੁੱਲ੍ਹੀ ਵਰਦੀ ਨੇ ਤਾਂ ਪਿਛਾਂਹ ਸੁੱਟੀ ਧੌਅ ਸਿੱਧੀ

ਕਰਕੇ 'ਜੀ-ਆਇਆਂ' ਕਹਿਣ ਵਰਗੀ ਟਕੋਰ ਲਾਉਣ ਵਿਚ ਕੋਈ ਢਿੱਲ ਨਾ ਵਰਤੀ — ਸੰਗਤਾਂ ਕਿਤੋਂ ਧਾਰ ਲਾ ਕੇ ਆਈਆਂ ਜਾਪਦੀਆਂ...!

—ਭਾਈਆਂ ਨੂੰ ਆਖਰ ਭਾਈ ਈ ਪਛਾਣਦੇ ਐ ..ਕਿਉਂ ਬਾਬਿਓ, ਸੂਤ ਐ ਨਾ, ਕੀਲੀ...? ਟੋਲੀ 'ਚੋਂ ਆਈ ਚੀਕ ਵਰਗੀ ਆਵਾਜ਼ ਸੋਫੇ ਨੂੰ ਮੋੜਵਾਂ ਉੱਤਰ ਦਿੰਦੀ ਅਗਲੀ ਪਾਲ ਵੱਲ ਨੂੰ ਸਰਕ ਗਈ।

—ਪੂਰੀ ਜਿੰਦਾਬਾਦ ਕਿ..., ਖੰਘੂਰਾ ਮਾਰ ਕੇ ਉਠਿਆ ਸੋਫਾ ਝੂਮਦੀਆਂ ਕੁਰਸੀਆਂ ਅੰਦਰ ਜਾ ਰਲਿਆ।

– ਸੁਜਾਨ ਸੂੰਹ ਇਨ੍ਹਾਂ ਚੋਂ ਕੇੜ੍ਹਾ ਆ, ਬਾਬਾ ਜੀ...? ਭੈ-ਭੀਤ ਹੋਏ ਮੀਕੇ ਨੇ ਦਿਨ-ਦੂਪ੍ਹੈਰੇ ਹੁੰਦੀ ਖਰਮਸਤੀ ਤੋਂ ਘਬਰਾ ਕੇ ਬਿਰਧ ਦੇ ਐਨ ਨਾਲ ਚਿਮੜਦਿਆਂ ਪੁੱਛਿਆ।

– ਨਈਂ, ਬੱਲੀਏ ਨਈਂ, ਉਹ ਇਨ੍ਹਾਂ ਵਿਚ ਕਦੀ ਵੀ ਨਹੀਂ ਹੋਇਆ—ਭਾਰੇ ਗੰਭੀਰ ਬੋਲਾਂ ਅੰਦਰਲਾ ਦਿਲਾਸਾ ਮੀਕੇ ਨੂੰ ਪੂਰਾ ਠੁਮਣਾ ਨਾ ਦੇ ਸਕਿਆ।

—ਉਹ ਕਦੋਂ ਆਵੇਗਾ ਫੇਰ...? ਚਿੰਤਾਤੁਰ ਹੋਇਆ ਬਹਾਦਰ ਅੱਬੜ-ਬਾਹਾ ਉੱਠਿਆ ਤੇ ਅਕਾਰਣ ਹੀ ਐਧਰ ਓਧਰ ਦੇਖਣ ਲੱਗ ਪਿਆ।

ਬਹਾਦਰ ਮੂੰਹੋਂ ਨਿਕਲੇ ਰੋਣ-ਹਾਕੇ ਬੋਲਾਂ ਅੰਦਰ ਦੀ ਚਿੰਤਾ ਮਹਿਸੂਸਦਿਆਂ ਬਿਰਧ ਹੱਥ ਵੜੀ ਖੂੰਟੀ ਇਕ ਦਮ ਸਿੱਧੀ ਤਣ ਕੇ ਖੜ੍ਹੀ ਹੋ ਗਈ। ਹੁਣੇ ਹੁਣੇ ਧੀਮਾ-ਧੀਮਾ ਬੋਲਦੀ ਆਵਾਜ਼ ਬਰਸਾਤੀ ਬੱਦਲ ਦੀ ਗਰਜ ਵਾਂਗ ਕਮਰੇ ਅੰਦਰ ਫੈਲ ਗਈ।

— ਸਾਹਿਤਕਾਰ ਵੀਰੋ, ਪ੍ਰਗਤੀਵਾਦੀ ਦ੍ਰਿਸ਼ਟੀ ਤੋਂ ਸਾਹਿਤ ਦੀ ਸਿਰਜਣਾ ਕਰਨ ਦਾ ਇਕੋ ਇਕ ਮੁੱਖ ਮੰਤਵ ਅਨਿਆ ਵਿਰੁੱਧ ਡਟਣਾ ਅਤੇ ਜਾਬਰ ਨੂੰ ਵੰਗਾਰਨਾ ਰਿਹਾ ਹੈ। ਜਿਹਨਾਂ ਲੇਖਕਾਂ ਨੇ ਸਾਹਿਤ ਦੇ ਇਸ ਮੰਤਵ ਦੇ ਅੰਗ-ਸੰਗ ਖੜੋ ਕੇ ਲੋਕਾਂ ਦੇ ਸਮਾਜਕ ਵਿਕਾਸ ਦੀ ਗਤੀ ਨੂੰ ਨਿਰਧਾਰਤ ਕਰਨ ਦਾ ਯਤਨ ਕੀਤੈ, ਉਹਨਾਂ ਦਾ ਜਨਸਮੂਹ ਅੱਜ ਇਕ ਗੰਭੀਰ ਸੰਕਟ ਅੰਦਰ ਘਿਰਿਆ, ਅਸਲੋਂ ਹੀ ਅਣਮਨੁੱਖੀ ਪਰਿਸਥਿਤੀਆਂ ਹੰਢਾਉਣ ਲਈ ਮਜ਼ਬੂਰ ਕੀਤਾ ਜਾ ਰਿਹਾ ਹੈ। ਕੀ ਅੱਜ ਦੀ ਨੌਜਵਾਨ ਪੀੜ੍ਹੀ ਸਾਹਿਤ ਦੀ ਸਾਰਥਿਕਤਾ ਨੂੰ ਕਬੂਲਦੀ, ਸੱਚੀ ਸੁੱਚੀ ਲੋਕ ਆਵਾਜ਼ ਬਣਨ ਹਿਤ ਕਲਮਕਾਰੀ ਤੋਂ ਅਗਾਂਹ, ਜੀਵਨ ਦੇ ਵਿਸ਼ਾਲ ਖੁੱਲ੍ਹੇ ਖੇਤਰ ਵਿਚ ਕ੍ਰਮਸ਼ੀਲ ਹੋਣ ਲਈ ਹੱਥ ਖੜ੍ਹੇ ਕਰੇਗੀ...?.. ??...???

– ਗੱਲ ਸਾਧ ਭਾਖਾ 'ਚ ਨਈਂ, ਲੋਕ ਬੋਲੀ 'ਚ ਹੋਣੀ ਚਾਹੀਦੀ ਐ ਕੀ ਚਾਹੁੰਦੇ ਓ ਤੁਸੀਂ, ਬਾਬਿਓ, ਜ਼ਰਾ ਸਾਫ਼-ਸਾਫ਼ ਉਚਰੋ..., ਗੋਡਿਆਂ ਤੱਕ ਲਮਕਦਾ ਲੰਮਾ ਥੈਲਾ ਮੋਢਿਉਂ ਲਾਹ ਕੇ, ਆਪਣੀ ਸੀਟ ਤੋਂ ਉੱਠ ਖੜੋਤੇ 'ਅਨਪੜ੍ਹ' ਨੇ ਬਾਹਾਂ ਟੁੰਗਦਿਆਂ ਬਿਰਧ ਨੂੰ ਚਿਤਾਇਆ।

—ਕੁਲਫ਼ੀ ਕਹਾਣੀ ਦੇ ਮੁੱਖ-ਪਾਤਰ ਬਹਾਦਰ ਦਾ ਮਾਂ-ਪਿਓ ਸਥਾਪਤੀ ਦੇ ਬੂਟ-ਚੱਟਾਂ ਦੀ ਬਾ-ਮੁਸ਼ੱਕਤ ਕੈਦ ਅੰਦਰ ਘਿਰਿਆ ਗਿਐ...ਤੁਸੀਂ ਉਹਨਾਂ ਦੀ ਰਿਹਾਈ ਲਈ ਕੀ ਯੋਗਦਾਨ ਪਾ ਸਕਦੇ ਹੋ?

—ਐਂ ਗਾਹਕ ਬਣਦੇ ਆ, ਬੁੜ੍ਹੇ ਦੇ...ਪਾਤਰਾਂ ਦੀਆਂ ਮਾਵਾਂ-ਭੈਣਾਂ ਨਾਲ ਸਿੱਧਾ ਕੰਨਟੈਕਟ ਕਰਕੇ—ਕਿਸੇ ਹੋਰ ਦੀ ਛੱਡੀ ਛੁਰਲੀ 'ਸਾਬਰ' ਦੇ ਥਥਲਾਉਂਦੇ ਬੋਲਾਂ ਹੇਠ ਨੱਪੀ

ਗਈ — ਜਗ…ਜੁਗ…ਜੱਗਦਾਨ ਪਾਉਣਾ ਪ…ਪ…ਪਾਲਟੀਆਂ ਦਾ ਕੰਮ ਆ, ਹ… ਹ…ਹਾਡਾ ਨਈਂ। ਹ . ਹ…ਹਾਡੀ ਉਨ੍ਹਾਂ ਨਾ ਦ…ਦ…ਦਿਲੀ ਹਮਦਰਦੀ ਐ। ਬ . ਬ…ਬੱਧ ਤੋਂ ਬੱਧ ਮਤਾ ਪਾਸ ਕ…ਕ…ਕਰ ਸਕਦੇ ਆਂ, ਉਨ੍ਹਾਂ ਦੇ ਹ…ਹ .. ਹੱਕ 'ਚ।

ਹੁਣ ਹੁਣੇ ਹੱਸਦਾ ਹਾਲ ਕੌੜੇ ਕੁਸੈਲੇ ਸਾਹਾਂ ਨਾਲ ਭਰਨਾ ਚਾਲੂ ਹੋ ਗਿਆ—ਨਹੀਂ ਇਹ ਨਹੀਂ ਹੋ ਸਕਦਾ, ਮਤਾ ਪਾਸ ਕਰਨ ਤੋਂ ਪਹਿਲਾਂ ਦੋਨੋਂ ਪੱਖ ਵਿਚਾਰਨੇ ਪੈਣਗੇ। …ਹੋ ਸਕਦਾ ਬਹਾਦਰ ਹੋਰਾਂ ਦਾ ਕਸੂਰ ਸਾਵੇਂ ਤੋਂ ਵੀ ਕਿਤੇ ਵੱਧ ਹੋਵੇ…! ਚਿੱਟੀ ਖੁੱਲ੍ਹੀ ਵਰਦੀ ਵੱਡੀ ਟੋਲੀ 'ਚੋਂ ਉੱਠ ਕੇ ਮੁੜ ਸੋਫੇ 'ਤੇ ਮੁੜਦਿਆਂ ਪੂਰਾ ਖੁੱਲ੍ਹ ਕੇ ਬੋਲੀ।

—ਬਿਲਕੁਲ ਠੀਕ ਆਖਿਆ 'ਦਰਦੀ' ਨੇ …ਤਾੜੀ ਇਕ ਹੱਥ ਨਾਲ ਕਦੇ ਨਈਂ ਵੱਜਦੀ—'ਭਾਊ ਨੀਲ ਗਿਰੀ' 'ਦਰਦੀ' ਦੀ ਧਿਰ ਬਣ ਤੇ ਪੁੰਗਰਦਾ ਵਾਕ-ਆਊਟ ਵਰਗੀ ਅਵਸਥਾ ਅੰਦਰ ਖੜ੍ਹਾ ਹੋ ਗਿਆ।

—ਸਾਰੇ ਮੱਤ-ਭੇਦ ਖਤਮ ਕਰਕੇ ਆਪਸੀ ਲੈਣ-ਦੇਣ ਅਤੇ ਮੇਲ-ਮਿਲਾਪ ਦੀ ਲਚਕਦਾਰ ਨੀਤੀ ਰਾਹੀਂ, ਹਰ ਇਕ ਮਸਲੇ ਦਾ ਹੱਲ ਟੇਬਲਟਾਕ 'ਤੇ ਸਮਝੌਤਾ ਬਣ ਕੇ ਨਿਕਲ ਸਕਦਾ…, ਕਾਮਰੇਡ ਸਖੀ ਰਾਮ ਦਾ ਸੁਝਾ ਭਰੀਆਂ ਕੁਰਸੀਆਂ ਤੱਕ ਪਹੁੰਚਣ ਤੋਂ ਪਹਿਲਾਂ ਹੀ ਅਛੋਪਲੇ ਜਿਹੇ ਪਿਛਲੀਆਂ ਸੀਟਾਂ ਚੋਂ ਇਕ 'ਤੇ ਆ ਬੈਠੇ ਕਾਮਰੇਡ ਜੋਸ਼ੀਲੇ ਨੇ ਪੈਂਦੀ ਸੱਟੇ ਉਸ ਦੇ ਮੂੰਹੋਂ ਬੋਚ ਲਿਆ।

ਝੂਠ ..ਫਰੇਬ…ਧੋਖਾ, ਮੇਲ-ਮਿਲਾਪ ਦੀ ਪਿੱਛਲ-ਖੁਰੀ ਨੀਤੀ ਕਿਰਤੀ ਵਰਗ ਦੀ ਜੁਝਾਰ ਧਾਰਾ ਨਾਲ ਸਰਾ-ਸਰ ਧੋਖਾ ਸਿੱਧ ਹੋਈ ਐ…। ਸਥਾਪਤੀ ਦੀ ਪਿੱਠੂ ਤੇ ਚਮੜੀ ਬਚਾਊ ਸਾਹਿਤ ਰਚਨਾ ਦੀ ਭਾਂਜਵਾਦੀ ਸੁਰ ਨੇ ਮਜ਼ਦੂਰ ਜਮਾਤ ਦੇ ਮੁਕਤੀ ਘੋਲਾਂ ਨਾਲ ਸਦਾ ਲਈ ਗਦਾਰੀ ਕੀਤੀ ਐ…। ਇਸ ਲਈ ਜੁਝਾਰ ਸਾਥੀਓ, ਆਓ ਸਮੇਂ ਦੀ ਨਬਜ਼ ਨੂੰ ਪਛਾਣਦਿਆਂ ਨਾਮਧਰੀਕ ਅਗਾਂਹਵਧੂ ਸਾਹਿਤ ਸਭਾਵਾਂ ਦੇ ਮਤੇ-ਪਾਊ ਅਤੇ ਪਿਛਲੱਗ ਖ ਸੇ ਨੂੰ ਨਿਖੇੜਦਿਆਂ ਕ੍ਰਾਂਤੀਕਾਰੀ ਸਾਹਿਤ ਰਚਨਾ ਦੇ ਐਲਾਨਨਾਮੇਂ 'ਤੇ ਦਸਖ਼ਤ ਕਰੀਏ ਤਾਂ ਜੋ ਆਉਂਦੇ ਭਵਿਖ ਵਿਚ ਬਹਾਦਰ ਵਰਗੇ ਇਨਕਲਾਬੀ ਪਾਤਰਾਂ ਨੂੰ ਮਰਨ ਕੰਢੇ ਪਹੁੰਚਿਆ ਬੋਦਾ ਖੋਖਲਾ ਨਿਜ਼ਾਮ ਮੁੜ ਕਦੀ ਵੀ ਹੈਰਾਸ…, ਉੱਚੀ ਉੱਚੀ ਬਾਹਾਂ ਉਲਾਰਦੇ 'ਜੋਸ਼ੀਲੇ' ਨੇ ਪਤਾ ਨਹੀਂ ਹੋਰ ਕਿੰਨਾਂ ਚਿਰ ਇਵੇਂ ਹੀ ਪਸੀਨਿਓ ਪਸੀਨੀ ਹੁੰਦੇ ਰਹਿਣਾ ਸੀ ਜੇ ਭਾਊ ਨੀਲਗਿਰੀ ਨਾਲ ਛਿੜੀ ਉਸਦੀ ਸਿੱਧੀ ਝੜੱਪ, ਹੱਥੋ ਪਾਈ ਤੱਕ ਨਾ ਜਾ ਪਹੁੰਚਦੀ।

ਕਮਰੇ ਅੰਦਰ ਬੈਠੇ ਹਾਜ਼ਰ ਮੈਂਬਰਾਂ ਨੇ ਪੈ-ਪੁਆ ਕੇ ਦੋਨਾਂ ਧਿਰਾਂ ਨੂੰ ਠੰਡੇ ਕਰਨ ਲਈ ਕੁਝ ਨ-ਕੁਝ ਹਿੱਸਾ ਜ਼ਰੂਰ ਪਾਇਆ, ਪਰ ਮੀਕਾ ਤੇ ਬਹਾਦਰ ਆਪਣੇ ਲਾਗੇ ਬੇਚੈਨ ਹੋਏ ਬੈਠੇ ਬਿਰਧ-ਬਾਬੇ ਤੋਂ ਵਾਰ-ਵਾਰ ਸੁਜਾਨ ਸਿੰਘ ਦੀ ਆਮਦ ਬਾਰੇ ਹੀ ਪੁਛਦੇ ਰਹੇ।

ਡਰੇ ਸਹਿਮੇਂ ਬਾਲਕਾਂ ਦੀ ਕੰਡ ਪਲੋਸਦੇ ਬਿਰਧ ਲਈ ਕਿੰਨਾਂ ਹੀ ਚਿਰ ਤੱਕ ਇਹ ਨਿਰਨਾ ਕਰਨਾ ਸੰਭਵ ਨਾ ਹੋ ਸਕਿਆ ਕਿ ਗਾਲੀ ਗਲੋਚ ਤੱਕ ਪਹੁੰਚੇ ਝਗੜੇ ਪਿੱਛੋਂ ਛਾਈ ਗੰਭੀਰਤਾ, ਕਿਸੇ ਤੇਜ਼-ਰਫ਼ਤਾਰ ਤੂਫ਼ਾਨ ਦੇ ਆਉਣ ਦੀ ਸੂਚਕ ਹੈ ਜਾਂ ਹੋਈ ਬੀਤੀ ਮਾੜੀ

ਮੋਟੀ ਘਟਨਾ ਦੇ ਨਿਪਟਾਰੇ ਦੀ...।

– ਇਹ ਪ੍ਰੀਤ-ਸਭਾ ਦੀ ਮੀਟਿੰਗ ਆ...ਇੱਥੇ ਹੋਣ ਵਾਲੀ ਚਰਚਾ ਨਿਰੋਲ ਸਾਹਿਤਕ ਹੋਣੀ ਚਾਹੀਦੀ ਐ, ਸਿਆਸੀ ਨਹੀਂ..., ਪੱਖਿਆਂ ਦੀ ਘੂਕਰ ਨਾਲੋਂ ਰਤਾ ਕੁ ਉੱਚੀ ਆਵਾਜ਼ ਵਿਚ 'ਦਬੁਰਜੀ' ਦੀ ਹਲਕੀ-ਫੁਲਕੀ ਨਸੀਅਤ ਨੇ ਬੈਠਕ ਅੰਦਰ ਖਿੱਲਰੀ ਸਾਰੀ ਕੁੜੱਤਣ ਜਿਵੇਂ ਇਕੋ ਸਾਹੇ ਸਮੇਟ ਲਈ ਹੋਵੇ। ਆਪਣੀ ਆਪਣੀ ਕੁਰਸੀ 'ਤੇ ਬੈਠੇ ਨਿੰਮੋਝਾਣ ਹੋਏ ਸਾਰੇ ਸਾਹਿਤਕ ਚਿਹਰੇ, ਪਲਾਂ ਅੰਦਰ ਹੀ ਗਜ਼ਲ-ਚਰਚਾ ਛੇੜਨ ਲਈ ਉਸਲਵੱਟੇ ਲੈਣ ਲੱਗ ਪਏ।

ਛਿਨ ਭਰ ਦੀ ਹੋਰ ਚੁੱਪ-ਚਾਂ ਪਿੱਛੋਂ, ਨਵਚੇਤਨ ਦੇ ਸਾਹਿਤ ਰਸੀਆਂ ਦੀ ਮੀਟਿੰਗ ਆਰੰਭ ਕਰਨ ਦੇ ਆਦੇਸ਼ ਵਾਂਗੋ ਸੁਭਾ ਨੂੰ ਜੀ-ਆਇਆਂ ਆਖਿਆ ਗਿਆ। ਪ੍ਰਧਾਨਗੀ ਪਦ ਲਈ ਨਾਮਵਰ ਆਲੋਚਕ ਡਾਕਟਰ ਨਾਕਸ ਹੋਰਾਂ ਦਾ ਨਾਂ ਤਜਵੀਜ਼ ਹੋਇਆ। ਤਾੜੀਆਂ ਦੀ ਗੂੰਜ ਅੰਦਰ ਇਕ ਹੋਰ ਆਵਾਜ਼ ਇਸ ਦੀ ਤਾਈਦ ਕਰਕੇ ਚੁੱਪ ਹੋ ਗਈ।

ਬੀਤੇ ਮਹੀਨੇ ਦੀਆਂ ਨਵੀਨਤਮ ਰਚਨਾਵਾਂ ਜੇਬਾਂ ਥੈਲਿਆਂ 'ਚੋਂ ਬਾਹਰ ਆ ਕੇ ਕੰਬਦੇ ਹੱਥਾਂ ਅੰਦਰ ਸਾਂਭੀਆਂ ਗਈਆਂ। 'ਕਿਰਤੀ' ਦੀ ਗਾਈ ਪਹਿਲੀ ਗਜ਼ਲ ਵਿਚਕਾਰ 'ਮਹਰਬਾ-ਕਿਆ ਬਾਤ ਐ-ਜੀਈ ਓਏ ਸ਼ੇਰਾ' ਦੇ ਗੁੱਛੇਦਾਰ ਬੋਲ, ਪੱਖਿਆਂ ਦੀ ਹਵਾ ਉਲੰਘ ਕੇ ਛੱਤ ਨਾਲ ਜਾ ਜੁੜੇ। ਰਚਨਾਵਾਂ ਦਾ ਦੌਰ ਸ਼ੁਰੂ ਹੁੰਦਿਆਂ ਸਾਰ, ਸਭ ਦੇ ਸਭ ਚੇਹਰਿਆਂ ਤੋਂ, ਘੜੀ ਭਰ ਪਹਿਲਾਂ ਵਾਲੀ 'ਫ਼ਿਕਰਮੰਦੀ' ਕਿਤੇ ਪਰ ਲਾ ਕੇ ਉੱਡ ਗਈ। ਉਪਰੰਤ ਵਾਰੀ ਵਾਰੀ ਕਈ ਵਾਰ ਗੂੰਜੇ ਹਾਲ ਅੰਦਰ ਸਾਰੀਆਂ ਬਾਹਵਾਂ 'ਵਾਹਵਾ-ਵਾਹਵਾ' ਕਰਦੀਆਂ ਅਨੇਕ ਵਾਰ ਹਵਾ ਵਿਚ ਲਹਿਰਾਈਆਂ। 'ਵਿਦਰੋਹੀ' ਕਾਵਿ ਪੰਗਤੀਆਂ 'ਤੇ ਥੋੜੀ ਬਹੁਤ ਬਹਿਸ ਵੀ ਹੋਈ ਤੇ ਕਿਤੇ ਕਿਤੇ ਤੂੰ ਤੂੰ ਮੈਂ ਮੈਂ ਵੀ। ਪਰੰਤੂ 'ਸਰਵ ਉੱਚ' ਕਿਰਤਾਂ ਦੀ ਨਿਸ਼ਾਨਦੇਹੀ ਕਰਨ ਵਿਚ ਕਿਸੇ ਵੱਲੋਂ ਕੋਈ ਕਸਰ ਬਾਕੀ ਨਾ ਰਹੀ।

ਡੇਢ ਦੋ ਘੰਟੇ ਅੰਦਰ ਅੰਦਰ, ਭੱਖਦੀਆਂ 'ਪਾਰਖੂ' ਅੱਖਾਂ ਦਾ ਰੁਮਾਂਸ ਹੌਲੀ-ਹੌਲੀ ਓਝਲ ਹੁੰਦਾ ਦਿਸਣ ਲੱਗ ਪਿਆ। ਫਿੱਥੇ ਪਏ ਬੇਹਿਸ ਚਿਹਰੇ ਉਬਾਸੀਆਂ ਮਾਰਦੇ ਕਮਰਿਉਂ ਬਾਹਰ ਉੱਠ ਤੁਰਨ ਲਈ ਉਤਾਵਲੇ ਹੋ ਗਏ। ਨਸ਼ਰ ਕੀਤੀਆਂ ਕਿਰਤਾਂ ਵਿਚਲਾ 'ਦਰਦ' ਤਰਕਾਲਾਂ ਦੀ 'ਚਿੰਤਾ' ਅੰਦਰ ਅੰਕੜੇ ਇਕੱਠੇ ਕਰਨ ਲਈ ਇਕ ਦੂਜੇ ਨੂੰ ਹੁੱਝਾਂ ਮਾਰਨ ਲੱਗ ਪਿਆ।

ਹਾਜ਼ਰ ਮੈਂਬਰਾਂ ਦੀ ਨਬਜ਼ ਪਛਾਣਦੇ ਸਟੇਜ ਸਕੱਤਰ ਨੇ ਮਾਸਿਕ ਇਕੱਤਰਤਾ ਸਮੇਟਣ ਲਈ ਸ਼ਲਾਘਾਯੋਗ ਰੁਚੀ ਦਰਸਾਈ। ਰਹਿੰਦੇ ਵਕਤਿਆਂ ਤੋਂ ਸਮੇਂ ਦੀ ਘਾਟ ਦੀ ਮੁਆਫ਼ੀ ਮੰਗੀ, ਪਰੰਤੂ ਪ੍ਰਧਾਨਗੀ ਭਾਸ਼ਨ ਪੂਰਨ ਸਤਿਕਾਰ ਨਾਲ ਸੁਣ ਕੇ ਉੱਠਣ ਤੱਕ ਬੈਠੇ ਰਹਿਣ ਦੀ ਪੁਰਜ਼ੋਰ ਅਪੀਲ ਕੀਤੀ।

ਅਤਿ ਕਾਵਿਕ ਅੰਦਾਜ਼ ਵਿਚ ਡਾਕਟਰ ਨਾਕਸ ਸਟੇਜ 'ਤੇ ਆਏ। ਸਾਹਿਤ ਨਾਲ ਸਦੀਵੀ ਰਿਸ਼ਤਾ ਨਿਭਾਉਣ ਵਾਲੇ ਕਲਮਕਾਰਾਂ ਦੀ ਪ੍ਰਸ਼ੰਸਾ ਲਈ ਲੱਭੇ ਵਿਸ਼ੇਸ਼ ਸ਼ਬਦਾਂ ਦਾ ਉਚਾਰਨ ਕਰਦਿਆਂ, ਵਾਕ ਬਣਤਰ ਦੇ ਨਿਯਮਾਂ ਦੀ ਪ੍ਰਵਾਹ ਤੱਕ ਨਾ ਕੀਤੀ। ਕਲਾਸਕੀ ਗ੍ਰੰਥਾਂ 'ਚੋਂ ਲਈਆਂ ਅਨੇਕਾਂ ਉਦਾਹਰਣਾਂ, ਅੱਜੋਕੀ ਪੀੜ੍ਹੀ ਦੀ ਪ੍ਰਤਿਭਾਸ਼ਾਲੀ ਰਚਨਾ

ਸਾਹਮਣੇ ਅਸਲੋਂ ਹੀ ਨਿਰਮੂਲ ਸਿੱਧ ਕੀਤੀਆਂ ਗਈਆਂ । ਕਾਵਿ-ਖੇਤਰ ਅੰਦਰ ਆਈ ਲੰਮੇਂ ਸਮੇਂ ਦੀ ਖੜੋਤ ਨੂੰ ਤੋੜਨ ਲਈ ਕੀਤੇ ਸਭਾ ਦੇ ਮੈਂਬਰਾਂ ਦੇ 'ਸੰਘਰਸ਼-ਪੂਰਨ' ਉਪਰਾਲੇ ਦੀ ਬੇ-ਹੱਦ ਪ੍ਰਸ਼ੰਸਾ ਕੀਤੀ ਗਈ । 'ਚਰਚਾ' ਅਧੀਨ ਆਈ ਹਰ ਇਕ ਕਿਰਤ 'ਚੋਂ ਨੋਟ ਕੀਤੀਆਂ 'ਅਟੱਲ ਸਚਾਈਆਂ' ਵਰਗੀਆਂ ਟੂਕਾਂ ਦਾ ਲੜੀਵਾਰ ਪਾਠ ਕਰਨ ਤੋਂ ਪਿੱਛੋਂ, ਜਦ ਪ੍ਰਧਾਨ ਜੀ ਦਾ ਧਿਆਨ ਮੁੜ ਸਾਹਮਣੇ ਬੈਠੇ ਸਰੋਤਿਆਂ ਵੱਲ ਮੁੜਿਆ ਤਾਂ ਬਿਰਧ ਬਾਬੇ ਸਮੇਤ ਖਾਲੀ ਹੋਈਆਂ ਤਿੰਨ ਕੁਰਸੀਆਂ ਦੇਖ ਕੇ, ਉਹਨਾਂ ਦਾ ਸਾਰਾ ਪ੍ਰਸ਼ੰਸਾਤਮਕ ਵਿਖਿਆਨ ਥਾਏਂ ਥਿੜਕ ਗਿਆ । ਪ੍ਰਧਾਨਗੀ ਪਦ ਵੀ ਕਾਰਜ-ਕੁਸ਼ਲਤਾ ਦੀ ਧੂਹ-ਘਸੀਟ ਕਰਦੇ ਡਾਕਟਰ ਸਾਹਿਬ ਨੂੰ ਪਤਾ ਤੱਕ ਨਹੀਂ ਸੀ ਲੱਗ ਸਕਿਆ ਕਿ ਕਦੋਂ ਬਿਰਧ-ਬਾਬਾ, 'ਆਧੁਨਿਕ' ਸਾਹਿਤਕਾਰੀ ਨੂੰ ਦਿਮਾਗੀ-ਅਯਾਸ਼ੀ ਦਾ ਸਾਧਨ ਸਮਝਣ ਵਾਲੀ ਇਤੱਤਰਤ ਜੁੰਡਲੀ ਨੂੰ ਮੂਕ ਅਲਵਿਦਾ ਆਖ ਕੇ, ਅਛੋਪਲੇ ਜਿਹੇ ਕਮਰਿਓਂ ਬਾਹਰ ਨਿਕਲ ਗਿਆ ।

ਕਾਲਿਜ ਦੇ ਵੱਡੇ ਦਰਵਾਜ਼ੇ ਕੋਲ ਪਹੁੰਚ ਕੇ ਉਹਨੇ ਇਕ ਹੱਥ ਸਾਂਭਿਆ ਕੀਮਤੀ ਬੈਗ, ਕਿਆਰੀਆਂ ਕੰਢੇ ਉਗਾਏ ਮੈਂਹਦੜ ਉਪਰੋਂ ਦੀ ਉਛਾਲ ਕੇ ਹਰੀ ਭਰੀ ਲਾਅਨ ਅੰਦਰ ਵਗਾਹ ਮਾਰਿਆ । ਦੂਜੇ ਹੱਥ ਘਸੀਟ ਹੁੰਦੀ ਖੂੰਟੀ ਚਿੱਟੀ ਕਮੀਜ਼ ਦੇ ਕਾਲਰ ਵਿਚ ਪਿੱਠ-ਪਿੱਛੇ ਟੰਗ ਲਈ ਅਤੇ ਆਪ, ਪੱਕੀ ਸੜਕ ਉਤੇ ਖਿੱਲਰੀ ਸਫੈਦਿਆਂ ਦੀ ਚਿੱਤਕਬਰੀ ਛਾਂ ਵਿਚਕਾਰ ਦੋਨਾਂ ਬਾਲਕਾਂ ਨੂੰ ਉਂਗਲੀ ਲਾਈ ਵਾਹੋਦਾਹੀ ਤੁਰਿਆ, ਘੜੀ-ਦੋ-ਘੜੀਆਂ ਅੰਦਰ ਹੀ ਉਹ ਸ਼ਹਿਰ ਨੂੰ ਦੂਰ ਪਿਛਾਂਹ ਛੱਡ ਕੇ ਖੁਲ੍ਹੇ ਆਕਾਸ਼ ਦੀ ਮੋਕਲੀ ਛੱਤ ਹੇਠ ਪਹੁੰਚ ਗਿਆ ।

— ਆਪਾਂ ਹੁਣ ਸੁਜਾਨ ਸਿੰਘ ਦੇ ਘਰ ਨੂੰ ਜਾਮਾਂਗੇ ਨਾ, ਬਾਬਾ ਜੀ...? ਬੜੀ ਦੂਰ ਹੋਰ ਅਗਾਂਹ ਜਾ ਕੇ ਡਿੱਕੋਡੋਲੇ ਖਾਂਦੇ ਬਹਾਦਰ ਅਤੇ ਮੀਕੇ ਦੀ ਇਕੱਠੀ ਆਵਾਜ਼ ਧਰਤੀ ਵੱਲੋਂ ਉੱਠੀ ਹੂਕ ਵਾਂਗ ਉੱਭਰੀ ।

— ਨਹੀਂ ਬੱਲਿਓ...ਹੁਣ ਸੁਜਾਨ ਸਿੰਘ ਆਪਣੇ ਬਹਾਦਰ ਪਾਤਰਾਂ ਦੇ ਘਰੀਂ ਜਾਵੇਗਾ ਤਾਂ ਕਿ ਉਹ ਵੀ ਆਪਣੀ ਸਿਰਜਣਾ ਅੰਦਰਲੇ ਸਾਹਿਤਕ-ਸੱਚ ਨੂੰ, ਲੋਕਯਾਨ ਦੀ ਪੀੜ ਦੇ ਸਨਮੁੱਖ ਖੜੋਣ ਵਾਲੇ ਕਾਫ਼ਲਿਆਂ ਦੇ ਸੱਚ ਦਾ ਹਮਸਫ਼ਰ ਬਣਾਉਣ ਲਈ ਯਥਾ-ਸੰਭਵ ਉਪਰਾਲਾ ਕਰ ਸਕੇ ।

ਨਾਲ ਨਾਲ ਤੁਰੇ ਆਉਂਦੇ ਸਾਈਂ ਬਾਬੇ ਦੇ ਥਰਕਦੇ ਬੋਲਾਂ ਵਿਚੋਂ ਝੜਦੇ ਇਕਰਾਰ ਦੀ ਗੂੰਜ ਸੁਣ ਕੇ, ਬਹਾਦਰ ਅਤੇ ਮੀਕੇ ਦੇ ਹੌਲੇ ਕਦਮਾਂ ਨੂੰ ਇਓਂ ਜਾਪਿਆ ਜਿਵੇਂ ਉਹਨਾਂ ਦੀ ਵਾਟ ਉੱਪਰ ਤੁਰਦੇ ਬ੍ਰਿਖ ਦੀਆਂ ਹਰੀਆਂ-ਕਚੂਰ ,ਟਾਹਣੀਆਂ, ਨੀਲੇ ਆਕਾਸ਼ ਦੇ ਫੈਲਾ ਵਾਂਗ ਉਹਨਾਂ ਦੇ ਸਿਰਾਂ ਉੱਪਰ ਫੈਲ ਗਈਆਂ ਹੋਣ ।

○

[ਨੇੜੇ ਐਸ. ਡੀ. ਐਮ. ਦਫ਼ਤਰ, ਜੀ. ਟੀ. ਰੋਡ, ਦਸੂਹਾ, ਜ਼ਿਲਾ ਹੁਸ਼ਿਆਰਪੁਰ]

ਰਾਮ ਸਰੂਪ ਅਣਖੀ

# ਫੈਸਲਾ

ਹੁਣ ਤੱਕ ਤਾਂ ਤੈਨੂੰ ਸ਼ਾਇਦ ਯਾਦ ਵੀ ਨਾ ਰਹਿ ਗਿਆ ਹੋਵੇ ਕਿ ਕਿਸੇ ਕਿਸੇ ਦਿਨ ਆਪਾਂ ਅਚਾਨਕ ਹੀ ਘਰਾਂ ਤੋਂ ਗਾਇਬ ਹੋ ਜਾਂਦੇ ਤੇ ਰਾਜਪੁਰਾ ਕਾਲੋਨੀ ਵਿਚ ਮੇਰੇ ਇਕ ਦੋਸਤ ਦੇ ਚੁਬਾਰੇ ਉੱਤੇ ਸਾਰਾ ਸਾਰਾ ਦਿਨ ਗੁਜ਼ਾਰ ਆਉਂਦੇ। ਨਹੀਂ, ਉਹ ਮੇਰਾ ਦੋਸਤ ਨਹੀਂ ਸੀ, ਮੈਥੋਂ ਤਾਂ ਉਹ ਉਮਰ ਵਿਚ ਕਾਫੀ ਵੱਡਾ ਸੀ। ਉਹ ਸਾਡੇ ਪਿੰਡ ਦਾ ਆਦਮੀ ਸੀ। ਐਫ. ਸੀ. ਆਈ. ਵਿਚ ਕੰਮ ਕਰਦਾ। ਚੁਬਾਰਾ ਕਿਰਾਏ ਉੱਤੇ ਲੈ ਕੇ ਉਥੇ ਇਕੱਲਾ ਰਹਿੰਦਾ। ਸਵੇਰੇ ਸਵੇਰੇ ਹੀ ਚੁਬਾਰੇ ਵਿਚੋਂ ਨਿੱਕਲ ਜਾਂਦਾ ਤੇ ਰਾਤ ਨੂੰ ਕਿਸੇ ਵੇਲੇ ਉਥੇ ਆਉਂਦਾ। ਸਿਰਫ ਸੌਣ ਲਈ ਹੀ। ਚੁਬਾਰੇ ਦੇ ਜਿੰਦੇ ਦੀ ਇਕ ਕੁੰਜੀ ਉਹਨੇ ਮੈਨੂੰ ਫੜਾਈ ਹੋਈ ਸੀ।

ਪੱਗ ਉਤਾਰ ਕੇ ਮੈਂ ਚੁਬਾਰੇ ਦੀ ਕਾਰਨਿਸ ਉੱਤੇ ਰੱਖ ਦਿੰਦਾ ਤੇ ਬੈੱਡ ਉੱਤੇ ਲੇਟ ਕੇ ਤੇਰੇ ਨਾਲ ਗੱਲਾਂ ਕਰਦਾ। ਦੁਨੀਆਂ ਭਰ ਦੀਆਂ ਗੱਲਾਂ। ਹੁਣ ਹਾਸਾ ਆਉਂਦਾ ਹੈ, ਉਹ ਕਿਹੋ-ਜਿਹੀ ਦੁਨੀਆਂ ਸੀ। ਬੱਸ ਤੇਰੀ ਤੇ ਮੇਰੀ ਦੁਨੀਆਂ। ਬਹੁਤ ਛੋਟੇ ਆਕਾਰ ਦੀ ਦੁਨੀਆਂ। ਐਨੀ ਕੁ ਦੁਨੀਆਂ ਨੂੰ ਹੁਣ 'ਦੁਨੀਆਂ ਭਰ' ਕਹਿੰਦਿਆਂ ਕਿੰਨੀ ਸੰਗ ਲੱਗਦੀ ਹੈ। ਪਰ ਦੁਨੀਆਂ ਤਾ ਆਖਰ ਦੁਨੀਆਂ ਹੁੰਦੀ ਹੈ, ਕਿਸੇ ਦੀ ਛੋਟੀ-ਕਿਸੇ ਦੀ ਵੱਡੀ। ਉਨ੍ਹਾਂ ਦਿਨਾਂ ਵਿਚ ਆਪਣੇ ਲਈ ਆਪਣੀ ਉਹ ਦੁਨੀਆਂ ਸ਼ਾਇਦ ਬਹੁਤ ਵੱਡੀ ਸੀ। ਬੱਸ ਤੂੰ ਹੀ ਮੇਰੀ ਦੁਨੀਆਂ ਸੀ।

ਦਿਨ-ਢਲੇ ਜਿਹੇ ਜਦੋਂ ਆਪਾਂ ਉਸ ਚੁਬਾਰੇ ਵਿਚੋਂ ਨਿੱਕਲ ਕੇ ਘਰਾਂ ਨੂੰ ਆਉਣਾ ਹੁੰਦਾ ਤਾਂ ਮੈਂ ਸਿਰ ਦੇ ਵਾਲਾਂ ਨੂੰ ਹੱਥਾਂ ਦੀਆਂ ਉਂਗਲਾਂ ਨਾਲ ਕੰਘੀ ਕਰਕੇ ਜੂੜਾ ਕਰਦਾ ਤੇ ਕਾਰਨਿਸ ਉੱਤੇ ਪਈ ਪੱਗ ਨੂੰ ਓਵੇਂ ਦੀ ਓਵੇਂ ਸਿਰ ਉੱਤੇ ਟਿਕਾਅ ਲੈਂਦਾ। ਪਰ ਪੱਗ ਤਾਂ ਢਿਲਕੀ ਢਿਲਕੀ ਲੱਗਦੀ। ਕਿਹੜਾ ਮਾਵਾ ਦਿੱਤਾ ਹੁੰਦਾ। ਸੱਤ ਮੀਟਰੀ ਪੱਗ ਸੀ। ਉਨ੍ਹਾਂ ਦਿਨਾਂ ਵਿਚ ਇਸ ਪ੍ਰਕਾਰ ਦੀਆਂ ਪੱਗਾਂ ਬੰਨ੍ਹਣ ਦਾ ਨਵਾਂ ਨਵਾਂ ਹੀ ਰਿਵਾਜ ਚੱਲਿਆ ਸੀ। ਸੱਤ ਕੀ, ਕਈ ਮੁੰਡੇ ਤਾਂ ਨੌਂ ਮੀਟਰ ਦੀ ਪੱਗ ਬੰਨ੍ਹਦੇ। ਵਿਚਾਲੇ ਜੋੜ ਪਾ ਕੇ ਬਣਾਈ ਇਹ ਪੱਗ ਖੋਲ੍ਹਕੇ ਫੈਲਾਈ ਜਾਂਦੀ ਤਾਂ ਇਸ ਦਾ ਆਕਾਰ ਕਿਸੇ ਤੰਬੂ ਜਿਹਾ ਲੱਗਦਾ ਜ ਮਛੇਰਿਆਂ ਦਾ ਕੋਈ ਜਾਲ। ਸਿਰਾਂ ਉੱਤੇ ਛੱਜ ਜਿਹੇ ਬਣਾ ਕੇ ਬੰਨ੍ਹੀਆਂ ਇਹ ਪੱਗਾਂ ਦੇਖ ਦੇਖ ਕੇ ਪੁਰਾਣੀ ਪੀੜ੍ਹੀ ਦੇ ਲੋਕ ਹੱਸਦੇ ਤੇ ਮਖੌਲ ਕਰਦੇ—"ਆਹ ਤਾਂ ਪੂਰਾ ਥਾਨ ਈ ਵਲ੍ਹੇਟੀ ਫਿਰਦੈ ਬਈ ਸਿਰ ਨੂੰ।" ਸਿਰ ਤੋਂ ਪੱਗ ਉਤਾਰ ਕੇ ਮੈਂ ਉਹਦੀ ਦੁਬਾਰਾ ਪੂਣੀ ਕਰਵਾਉਂਦਾ। ਇਕ ਸਿਰਾ ਤੇਰੇ ਹੱਥ 'ਤੇ ਇਕ ਸਿਰਾ ਮੇਰੇ ਹੱਥ। ਜਿਸ ਤਰ੍ਹਾਂ ਕਿ ਮੈਂ ਤੈਨੂੰ ਸਿਖਾਇਆ ਹੋਇਆ ਸੀ। ਤੂੰ ਬੜੇ ਸਲੀਕੇ ਨਾਲ ਪੱਗ ਦੀ ਪੂਣੀ

ਕਰਵਾਉਂਦੀ। ਪੂਣੀ ਜਦੋਂ ਪੂਰੀ ਵਧੀਆ ਬਣ ਜਾਂਦੀ ਤਾਂ ਤੂੰ ਮਿੰਨ੍ਹਾ ਮਿੰਨ੍ਹਾ ਮੁਸਕਰਾਉਂਦੀ। ਇੰਜ ਮੁਸਕਰਾਉਂਦਿਆਂ ਤੇਰੀ ਖੱਬੇ ਗੱਲ੍ਹ ਦੇ ਉਤਲੇ ਪਾਸੇ ਡੂੰਘ ਪੈਂਦਾ। ਮੇਰੀ ਛੋਟੀ ਭੈਣ ਵੀ ਇਸ ਸਲੀਕੇ ਨਾਲ ਹੀ ਮੇਰੀ ਪੱਗ ਦੀ ਪੂਣੀ ਕਰਾਇਆ ਕਰਦੀ ਸੀ। ਦੋ ਸਾਲ ਪਹਿਲਾਂ ਉਹ ਮਰ ਗਈ ਸੀ। ਸਾਰੇ ਘਰ ਵਿਚ ਸਿਰਫ ਉਹੀ ਸੀ ਜੋ ਇਸ ਸੱਤ ਮੀਟਰੀ ਪੱਗ ਦੀ ਚੰਗੇ ਢੰਗ ਨਾਲ ਪੂਣੀ ਕਰਵਾ ਸਕਦੀ ਹੁੰਦੀ। ਨਹੀਂ ਤਾਂ ਨਾ ਮਾਂ, ਨਾ ਛੋਟਾ ਭਾਈ ਤੇ ਨਾ ਬਾਪੂ ਨੂੰ ਇਹ ਪੂਣੀ ਕਰਵਾਉਣੀ ਆਉਂਦੀ। ਉਸ ਚੁਬਾਰੇ ਵਿਚ ਮੇਰੀ ਪੱਗ ਦੀ ਪੂਣੀ ਕਰਵਾਉਂਦੀ ਤੂੰ ਮੈਨੂੰ ਮੇਰੀ ਭੈਣ ਲੱਗਦੀ। ਓਹੀ ਸਲੀਕਾ, ਓਹੀ ਮਿੰਨ੍ਹੀ ਮਿੰਨ੍ਹੀ ਮੁਸਕਾਣ, ਗੱਲ੍ਹ ਉੱਤੇ ਪੈਂਦਾ ਡੂੰਘ ਵੀ ਤੇ ਓਹੀ ਭੋਲਾ ਭੋਲਾ ਚਿਹਰਾ।

ਕਦੇ ਲੱਗਦਾ, ਤੂੰ ਮੇਰੀ ਦੋਸਤ ਹੈਂ। ਅਜਿਹਾ ਓਦੋਂ ਹੁੰਦਾ ਜਦੋਂ ਤੂੰ ਮੇਰੇ ਨਾਲ ਬਹਿਸਾਂ ਕਰਦੀ। ਮੇਰੀ ਗੱਲ ਨੂੰ ਜਾਣ ਬੁੱਝ ਕੇ ਕੱਟਦੀ ਤੇ ਦਲੀਲਾਂ ਦਿੰਦੀ। ਜਿਵੇਂ ਤੈਨੂੰ ਹੀ ਬਹੁਤੀ ਵਾਕਫੀਅਤ ਹੋਵੇ। ਮੇਰਾ ਇਕ ਦੋਸਤ ਹੁੰਦਾ ਸੀ, ਬਲਕਾਰ। ਇੰਜ ਹੀ ਉਹ ਮੇਰੇ ਉੱਤੇ ਰੋਅਬ ਪਾਉਂਦਾ ਹੁੰਦਾ। ਹਰ ਗੱਲ ਵਿਚ ਆਪਣੇ ਆਪ ਨੂੰ ਠੀਕ ਸਿੱਧ ਕਰਨ ਦੀ ਕੋਸ਼ਿਸ਼ ਕਰਦਾ। ਮੇਰੇ ਨਾਲ ਖਹਿਬੜ ਪੈਂਦਾ। ਪਰ ਉਹ ਮੇਰਾ ਯਾਰ ਪੱਕਾ ਸੀ। ਕਈ ਦਿਲ ਕਰਦਾ, ਉਹਦਾ ਖਹਿੜਾ ਛੱਡ ਦਿਆਂ। ਪਰ ਬਹੁਤੀ ਵਾਰ ਸੋਚੀਂਦਾ, ਉਹ ਪਿਆਰ ਵੀ ਤਾਂ ਕਿੰਨਾ ਕਰਦਾ ਹੈ। ਉਹਦੇ ਬਗੈਰ ਤਾਂ ਮੈਂ ਰਹਿ ਨਹੀਂ ਸਕਾਂਗਾ। ਕਨੇਡਾ ਚਲਿਆ ਗਿਆ। ਉਥੇ ਉਹਦੀ ਮਾਸੀ ਦਾ ਮੁੰਡਾ ਸੀ, ਓਹੀ ਉਹਨੂੰ ਲੈ ਗਿਆ ਸੀ। ਕੋਲ ਨਹੀਂ ਤਾਂ ਕਿੰਨਾ ਯਾਦ ਆਉਂਦਾ। ਮੇਰੇ ਨਾਲ ਕਿਸੇ ਬਹਿਸ ਵਿਚ ਪਈ ਹੋਈ ਤੂੰ ਮੈਨੂੰ ਬਲਕਾਰ ਲੱਗਦੀ।

ਪ੍ਰੇਮਕਾ ਤਾਂ ਤੂੰ ਮੈਨੂੰ ਓਦੋਂ ਹੀ ਲੱਗਦੀ ਜਦੋਂ ਕਦੇ ਆਪਣੇ ਵੱਸ ਵਿਚ ਨਾ ਰਹਿ ਕੇ ਮੈਂ ਤੈਨੂੰ ਬੇਤਹਾਸ਼ਾ ਚੁੰਮ ਸੁੱਟਦਾ ਸਾਂ। ਜਿਵੇਂ ਕੋਈ ਬਿੱਲਾ ਮੁਰਗੀ ਉੱਤੇ ਝਪਟ ਪੈਂਦਾ ਹੋਵੇ। ਪਰ ਇਹ ਛਿਣ ਆਉਂਦੇ ਤੇ ਗੁਜ਼ਰ ਜਾਂਦੇ। ਤੂੰ ਹਮੇਸ਼ਾ ਹੀ ਮੈਨੂੰ ਇੰਜ ਕਰਨ ਤੋਂ ਰੋਕਦੀ। ਆਪਣੇ ਦੋਵੇਂ ਹੱਥਾਂ ਨਾਲ ਆਪਣਾ ਚਿਹਰਾ ਢਕ ਲੈਂਦੀ। ਪਰ ਮੈਂ ਸਾਂ ਜਿਵੇਂ ਤੇਰੇ ਹੱਥ ਤਰੁੰਡ-ਮਰੁੰਡ ਸਕਦਾ ਹੋਵਾਂ। ਛਿਣਾਂ ਦਾ ਕੋਈ ਪਰਛਾਵਾਂ ਨਹੀਂ ਹੁੰਦਾ। ਬਾਅਦ ਵਿਚ ਸਾਨੂੰ ਇਹ ਛਿਣ ਯਾਦ ਤੱਕ ਨਹੀਂ ਰਹਿ ਜਾਂਦੇ।

ਮਾਂ ਬੀਮਾਰ ਰਹਿੰਦੀ। ਮੈਨੂੰ ਤਾਂ ਓਦੋਂ ਹੀ ਡਰ ਸੀ ਕਿ ਉਹ ਇਸ ਸੰਸਾਰ ਵਿਚ ਥੋੜਾ ਚਿਰ ਹੀ ਹੋਰ ਰਹਿ ਸਕੇਗੀ। ਮਾਂ ਆਖਰ ਮਾਂ ਹੁੰਦੀ ਹੈ। ਮਾਂ ਜਿਹਾ ਨਿੱਘ ਹੋਰ ਕਿਧਰੋਂ ਨਹੀਂ ਮਿਲਦਾ। ਕਦੇ ਮੈਂ ਸਿਰ ਦੁਖਣ ਦੀ ਸ਼ਿਕਾਇਤ ਕਰਦਾ ਤਾਂ ਤੂੰ ਉਸ ਚੁਬਾਰੇ ਵਿਚ ਮੇਰਾ ਸਿਰ ਘੁੱਟਦੀ। ਇੰਜ ਜਿਵੇਂ ਕੋਈ ਤਕੜੇ ਮਜ਼ਬੂਤ ਹੱਥਾਂ ਨਾਲ ਪਿੰਨੀਆਂ ਵੱਟ ਰਿਹਾ ਹੋਵੇ। ਬੱਸ ਇੰਜ ਹੀ ਮੇਰੀ ਮਾਂ ਮੇਰਾ ਸਿਰ ਘੁੱਟਿਆ ਕਰਦੀ ਸੀ।

ਦੁਨੀਆਂ ਦੇ ਸਾਰੇ ਰਿਸ਼ਤੇ ਤੇਰੇ ਵਿਚ ਕਿੱਥੋਂ ਆ ਕੇ ਇਕੱਠੇ ਹੋ ਗਏ ਸਨ ? ਤੂੰ ਪਿਆਰ ਦਾ ਇਕ ਮੁਜੱਸਮਾ ਹੀ ਤਾਂ ਸੀ। ਤੂੰ ਮੇਰੀ ਮਾਂ ਵੀ, ਭੈਣ ਵੀ, ਦੋਸਤ ਵੀ ਤੇ ਪ੍ਰੇਮਕਾ ਤਾਂ ਸੀ ਹੀ। ਬੱਸ ਇਕ ਰਿਸ਼ਤਾ ਬਾਕੀ ਸੀ। ਇਸ ਬਾਕੀ ਰਹਿੰਦੇ ਰਿਸ਼ਤੇ ਨਾਲ ਤੂੰ ਇਕ ਮੁਕੰਮਲ ਔਰਤ ਬਣ ਜਾਣਾ ਸੀ। ਪਰ ਇਸ ਰਿਸ਼ਤੇ ਦੀ ਮੈਨੂੰ ਪਹਿਚਾਣ ਨਹੀਂ ਸੀ।

ਤੈਨੂੰ ਵੀ ਕੀ ਪਹਿਚਾਣ ਹੋਵੇਗੀ। ਇਹ ਵੀ ਹੋ ਸਕਦਾ ਸੀ, ਤੇਰੇ ਸਾਹਮਣੇ ਇਹੋ ਇਕ ਪਹਿਚਾਣ ਹੋਵੇ। ਇਹੋ ਇਕ ਤਲਾਸ਼ ਹੋਵੇ ਕਿ ਤੂੰ ਚੰਗੀ ਪਤਨੀ ਬਣ ਸਕੇਂ। ਚੰਗੀ ਪਤਨੀ ਦਾ ਮਤਲਬ ਉਹਦਾ ਪਤੀ ਵੀ ਤਾਂ ਚੰਗਾ ਹੀ ਕੋਈ ਹੋਣਾ ਚਾਹੀਦਾ ਸੀ। ਲੜਕੀ ਆਪਣੇ ਵਿਚ ਚੰਗੀ ਪਤਨੀ ਦੇ ਗੁਣਾਂ ਦਾ ਸੰਚਾਰ ਕਰਦੀ ਹੈ। ਇਸ ਦਾ ਮਤਲਬ ਇਹੀ ਹੁੰਦਾ ਹੈ ਕਿ ਉਸਨੂੰ ਇਕ ਚੰਗੇ ਪਤੀ ਦੀ ਤਲਾਸ਼ ਹੁੰਦੀ ਹੈ।

ਇਕੱਲਾ ਹੁੰਦਾ ਤਾਂ ਸੋਚਦਾ, ਤੇਰੇ ਵਿਚ ਮਾਂ ਹੈਗੀ, ਭੈਣ ਹੈਗੀ ਦੋਸਤ ਹੈਗੀ ਤੇ ਪ੍ਰੇਮਕਾ ਹੈਗੀ ਤਾਂ ਤੇਰੇ ਅੰਦਰ ਛੁਪੀ ਬੈਠੀ ਪਤਨੀ ਕਿੰਨੀ ਵਧੀਆ ਹੋਵੇਗੀ! ਮਾਂ, ਭੈਣ, ਦੋਸਤ ਤੇ ਪ੍ਰੇਮਕਾ ਦੀ ਜਗ੍ਹਾ ਹੀ ਤਾਂ ਪਤਨੀ ਬਣਦੀ ਹੈ। ਪਤਨੀ ਵਿਚੋਂ ਇਹ ਚਾਰੇ ਸ਼ਬਦ ਮਨਫੀ ਕਰ ਦਿਓ, ਤਾਂ ਬਾਕੀ ਇਕ ਖਿਲਾਅ ਰਹਿ ਜਾਂਦਾ ਹੈ। ਖਿਲਾਅ ਵਿਚ ਲਟਕਦੇ ਦੋ ਪ੍ਰਾਣੀ—ਇਕ ਆਦਮੀ, ਇਕ ਔਰਤ। ਤੇ ਫੇਰ ਦੋਵਾਂ ਦੀ ਜ਼ਰਬ ਸਿਰਫ ਬੱਚੇ।

ਆਪਣਾ ਬੀ. ਏ. ਦਾ ਆਖਰੀ ਸਾਲ ਸੀ। ਇਮਤਿਹਾਨ ਨੇੜੇ ਆਏ ਤਾਂ ਆਪਾਂ ਉਸ ਰਾਜਪੁਰਾ ਕਾਲੋਨੀ ਵਾਲੇ ਚੁਬਾਰੇ ਵਿਚ ਜਾਣਾ ਬੰਦ ਕਰ ਦਿੱਤਾ। ਇਮਤਿਹਾਨਾਂ ਵਿਚ ਸਿਰਫ ਇਕ ਮਹੀਨਾ ਹੀ ਤਾਂ ਬਾਕੀ ਰਹਿ ਗਿਆ ਸੀ। ਆਖਰੀ ਦਿਨ ਜਦੋਂ ਆਪਾਂ ਉਸ ਚੁਬਾਰੇ ਵਿਚੋਂ ਨਿਕਲ ਕੇ ਗੱਲਾਂ ਕਰਦੇ ਹੌਲੀ ਹੌਲੀ ਤੁਰੇ ਆ ਰਹੇ ਸਾਂ, ਸੜਕ ਕਿਨਾਰੇ ਮੁੱਦਤਾਂ ਪੁਰਾਣੇ ਟੋਭੇ ਨੂੰ ਦੇਖਕੇ ਤੂੰ ਆਖਿਆ ਸੀ –"ਜੀ ਕਰਦੈ, ਇਨ੍ਹਾਂ ਪਾਣੀਆਂ ਵਿਚ ਸਮਾ ਜਾਈਏ। ਚੱਲ, ਇਸ ਟੋਭੇ ਵਿਚ ਛਾਲ ਮਾਰੀਏ। ਪਾਣੀ ਆਪਾਂ ਨੂੰ ਇਕ ਕਰ ਦੇਵੇਗਾ।"

—"ਇਕ ਕਰਨ ਤੋਂ ਮਤਲਬ?" ਮੈਂ ਪੁੱਛਿਆ ਸੀ।

—"ਇਕੱਠੇ ਮਰ ਜਾਵਾਂਗੇ।" ਤੂੰ ਹੱਸੀ ਸੀ।

ਮੌਤ ਦੇ ਨਾਉਂ ਉੱਤੇ ਵੀ ਕੋਈ ਹੱਸ ਸਕਦਾ ਹੈ, ਮੈਨੂੰ ਬੜੀ ਸ਼ਿੱਦਤ ਨਾਲ ਮਹਿਸੂਸ ਹੋਇਆ ਉਸ ਦਿਨ। ਤੇ ਇਹ ਇਕ ਫਖਰ ਜਿਹਾ ਵੀ ਕਿ ਤੂੰ ਮੇਰੇ ਸਾਥ ਵਿਚ ਮਰ ਜਾਣ ਤੱਕ ਵੀ ਸੋਚ ਸਕਦੀ ਹੈਂ।

– "ਤੈਨੂੰ ਪਤੈ, ਏਸ ਟੋਭੇ ਦਾ ਨਾਉਂ ਕੀਹ ਐ?" ਮੈਂ ਗੱਲ ਬਦਲੀ।

—"ਕੀ ਨਾਉਂ ਐ?"

—"ਇਹਨੂੰ ਕੌਲਾਂ ਵਾਲਾ ਟੋਭਾ ਕਹਿੰਦੇ ਐ।"

—"ਕੌਲਾਂ ਕਿਸੇ ਕੁੜੀ ਦਾ ਨਾਉਂ ਹੋਵੇਗਾ।"

—"ਨਹੀਂ, ਕਿਸੇ ਰਾਣੀ ਦਾ ਨਾਉਂ ਹੋਵੇਗਾ।" ਮੈਂ ਸਿਅਣਪ ਜਿਹੀ ਵਰਤੀ।

—"ਕੁੱਛ ਵੀ ਹੋਵੇ। ਕੋਈ ਤਾਂ ਸੀ ਜਿਸ ਦੇ ਨਾਉਂ ਉੱਤੇ ਇਸ ਟੋਭੇ ਦੀ ਯਾਦਗਾਰ ਕਾਇਮ ਹੈ। ਤੂੰ ਵੀ ਬਣਾਏਂਗਾ ਮੇਰੀ ਕੋਈ ਯਾਦਗਾਰ?"

—"ਆਪਾਂ ਜੋ ਇਕ-ਦੂਜੇ ਨੂੰ ਐਨਾ ਪਿਆਰ ਕਰਦੇ ਆਂ, ਇਹ ਇਕ ਯਾਦਗਾਰ ਹੀ ਤਾਂ ਬਣੇਗੀ ਕਿਸੇ ਦਿਨ। ਇਹ ਯਾਦਗਾਰ ਦੀ ਸ਼ੁਰੂਆਤ ਹੀ ਤਾਂ ਹੈ।" ਤੇ ਫੇਰ ਮੈਂ ਭਾਵੁਕਤਾ ਦੇ ਸੰਸਾਰ ਵਿਚੋਂ ਬਾਹਰ ਨਿਕਲ ਕੇ ਤੈਨੂੰ ਦੱਸਿਆ ਸੀ—"ਕੌਲਾਂ ਕਿਸੇ ਕੁੜੀ

ਜਾਂ ਰਾਣੀ ਦਾ ਨਾਉਂ ਨਹੀਂ ਸੀ, ਕੋਲ ਕੰਵਲ ਫੁੱਲ ਨੂੰ ਆਖਦੇ ਐ। ਇਸ ਤਾਲਾਬ ਵਿਚ ਕੰਵਲ ਫੁੱਲ ਖਿੜਦੇ ਹੋਣਗੇ। ਹੁਣ ਕੰਵਲ ਨਹੀਂ ਖਿੜਦੇ, ਇਹ ਤਾਲਾਬ ਵੀ ਨਹੀਂ ਰਿਹਾ, ਟੋਭਾ ਬਣ ਗਿਆ ਹੈ। ਸ਼ਹਿਰ ਦਾ ਗੰਦਾ ਪਾਣੀ ਇਕੱਠਾ ਕਰਨਾ ਹੀ ਇਸ ਟੋਭੇ ਦੀ ਕਿਸਮਤ ਹੈ।"

—"ਨਾ ਖਿੜਨ ਕੰਵਲ ਫੁੱਲ ਹੁਣ, ਪਰ ਨਾਉਂ ਤਾਂ ਕਾਇਮ ਐਂ—ਕੋਲਾਂ ਵਾਲਾ ਟੋਭਾ।" ਤੂੰ ਇਹ ਆਖਕੇ ਸ਼ਾਇਦ ਪਿਆਰ ਦੀ ਯਾਦਗਾਰ ਦਾ ਜ਼ਿਕਰ ਛੇੜਿਆ ਹੋਵੇਗਾ।

ਪਰ ਓਦੋਂ ਉਨ੍ਹਾਂ ਦਿਨਾਂ ਵਿਚ ਕੀ ਪਤਾ ਸੀ ਕਿ ਇਹ ਗੱਲਾਂ ਹੀ ਸਿਰਫ ਪਿਆਰ ਦੀ ਯਾਦਗਾਰ ਬਾਕੀ ਰਹਿ ਜਾਂਦੀਆਂ ਹਨ, ਹੋਰ ਕੁਝ ਨਹੀਂ। ਠੋਸ ਤਾਂ ਕੁਝ ਵੀ ਨਹੀਂ ਹੁੰਦਾ। ਸਮਾ ਪਾਕੇ ਇਹ ਗੱਲਾਂ ਵੀ ਭੁੱਲ-ਭੁਲਾ ਜਾਂਦੀਆਂ ਹਨ। ਗੱਲਾਂ ਸਹਾਰੇ ਜ਼ਿੰਦਗੀ ਕਦੋਂ ਕੱਟੀ ਜਾ ਸਕਦੀ ਹੈ। ਨਿਰੀਆਂ ਗੱਲਾਂ ਸਹਾਰੇ ਤਾਂ ਜ਼ਿੰਦਗੀ ਦੀ ਵਾਟ ਮੁਕਦੀ ਨਹੀਂ। ਗੱਲਾਂ ਤਾਂ ਫੋਕਾ ਪਾਣੀ ਹੁੰਦਾ ਹੈ, ਜਿੰਨਾ ਮਰਜ਼ੀ ਰਿੜਕੋ, ਨਿਕਲਦਾ ਕੁਝ ਨਹੀਂ।

ਇਮਤਿਹਾਨਾਂ ਤੱਕ ਆਪਾਂ ਆਪਣੇ ਵਾਂਗ ਕਦੇ ਨਾ ਮਿਲੇ। ਤੂੰ ਆਪਣੇ ਘਰ ਪੜ੍ਹਦੀ ਰਹਿੰਦੀ, ਮੈਂ ਆਪਣੇ ਘਰ। ਕਿਸੇ ਤੋਂ ਕੋਈ ਪੜ੍ਹਾਈ ਬਾਰੇ ਵੀ ਕੁਝ ਕਦੇ ਪੁੱਛਣ ਨਾ ਆਇਆ। ਮਕਾਨਾਂ ਦੀਆਂ ਛੱਤਾਂ ਉਤੋਂ ਹੀ ਕਦੇ ਕਦੇ ਤੇਰੀ ਨੁਹਾਰ ਦਿਸਦੀ। ਤੇ ਇੰਜ ਹੀ ਸ਼ਾਇਦ ਤੂੰ ਮੈਨੂੰ ਕਦੇ ਕਦੇ ਮਕਾਨ ਦੀ ਛੱਤ ਉੱਤੇ ਖੜ੍ਹੇ ਨੂੰ ਦੇਖ ਲੈਂਦੀ ਹੋਵੇਂਗੀ।

ਤੇ ਫੇਰ ਇਮਤਿਹਾਨ ਵੀ ਹੋ ਗਿਆ। ਉਨ੍ਹਾਂ ਦਿਨਾਂ ਵਿਚ ਆਪਾਂ ਸੈਂਟਰ ਵਿਚੋਂ ਬਾਹਰ ਨਿਕਲਦੇ ਤੇ ਇਕ-ਦੂਜੇ ਨੂੰ ਪਰਚਿਆਂ ਬਾਰੇ ਪੁੱਛਦੇ। ਤੂੰ ਦਸਦੀ, ਤੇਰਾ ਪਰਚਾ ਵਧੀਆ ਹੋ ਗਿਆ। ਮੈਂ ਦਸਦਾ, ਮੇਰਾ ਪਰਚਾ ਵੀ ਵਧੀਆ ਹੋ ਗਿਆ। ਕਿਸੇ ਇਕ-ਅੱਧ ਸਵਾਲ ਬਾਰੇ ਗੱਲ ਵੀ ਹੋ ਜਾਂਦੀ। ਇਹ ਸਵਾਲ ਤੂੰ ਕਿਵੇਂ ਕੀਤਾ? ਮੈਂ ਤਾਂ ਇੰਜ ਕੀਤਾ ਹੈ, ਤੂੰ ਕਿਵੇਂ ਕੀਤਾ? ਤੇ ਇੰਜ ਹੀ ਅੱਡ-ਅੱਡ ਜਿਹੇ ਹੋ ਕੇ ਆਪਾਂ ਘਰਾਂ ਨੂੰ ਤੁਰ ਪੈਂਦੇ ਤੇ ਅਗਲੇ ਪਰਚੇ ਦੀ ਤਿਆਰੀ ਕਰਨ ਲਗਦੇ।

ਇਮਤਿਹਾਨਾਂ ਬਾਅਦ ਆਪਾਂ ਰਾਜਪੁਰਾ ਕਾਲੋਨੀ ਵਾਲੇ ਚੁਬਾਰੇ ਵਿਚ ਨਹੀਂ ਗਏ। ਇਕ ਦਿਨ ਤੂੰ ਸਾਡੇ ਘਰ ਆਈ ਸੀ। ਇਮਤਿਹਾਨ ਖਤਮ ਹੋਣ ਤੋਂ ਇਹ ਦੋ-ਤਿੰਨ ਦਿਨ ਬਾਅਦ ਦੀ ਹੀ ਗੱਲ ਸੀ। ਸਾਡੇ ਘਰ ਵਿਚ ਸਾਡਾ ਕੋਈ ਨਹੀਂ ਸੀ। ਆਪਾਂ ਢੇਰ ਸਾਰੀਆਂ ਗੱਲਾਂ ਕੀਤੀਆਂ। ਜਿਵੇਂ ਪਿਛਲੀਆਂ ਸਾਰੀਆਂ ਕਸਰਾਂ ਪੂਰੀਆਂ ਕਰ ਲਈਆਂ ਹੋਣ। ਆਪਣੇ ਸੁਨਹਿਰੇ ਭਵਿੱਖ ਦਾ ਤਾਣਾ-ਬਾਣਾ ਤਿਆਰ ਕੀਤਾ। ਕਈ ਸੁਝਾਓ ਤੂੰ ਦਿੱਤੇ, ਕਈ ਸੁਝਾਓ ਮੈਂ ਦਿੱਤੇ। ਤੇ ਅਖੀਰ ਫੈਸਲਾ ਇਹ ਹੋਇਆ ਕਿ ਆਪਾਂ ਇਥੇ ਹੀ ਸਟੇਟ ਕਾਲਿਜ ਵਿਚ ਬੀ. ਐੱਡ. ਕਰਾਂਗੇ। ਇਕ ਸਾਲ ਹੋਰ ਇਕੱਠੇ ਵੀ ਤਾਂ ਰਹਿ ਸਕਾਂਗੇ। ਬਾਅਦ ਵਿਚ ਦੋਵਾਂ ਨੂੰ ਕਿਧਰੇ ਨਾ ਕਿਧਰੇ ਨੌਕਰੀਆਂ ਮਿਲ ਜਾਣਗੀਆਂ। ਤੇ ਫੇਰ ਆਪਾਂ ਆਪਣੇ ਪੈਰਾਂ ਉੱਤੇ ਖੜ੍ਹੇ ਹੋ ਕੇ ਵਿਆਹ ਕਰਵਾ ਲਵਾਂਗੇ। ਸਾਰੀ ਉਮਰ ਇਕੱਠੇ ਰਹਾਂਗੇ। ਆਪਣਾ ਕਿੰਨਾ ਚੰਗਾ ਸੰਸਾਰ ਹੋਵੇਗਾ। ਤੇ ਫੇਰ ਉਸ ਦਿਨ ਸਾਡੇ ਘਰੋਂ ਜਾਣ ਲੱਗਿਆਂ ਤੂੰ ਦੱਸਿਆ ਸੀ ਕਿ ਤੂੰ ਕੱਲ ਨੂੰ ਹੀ ਆਪਣੇ ਮਾਮੇ ਕੋਲ ਚੰਡੀਗੜ੍ਹ ਜਾ ਰਹੀ ਹੈਂ। ਨਤੀਜਾ ਨਿਕਲਣ ਤੱਕ ਓਥੇ ਹੀ ਰਹੇਂਗੀ। ਮਾਮੀ ਕੋਲ ਸਾਲ ਕੁ ਭਰ ਦੀ ਬੇਬੀ ਹੈ। ਮਾਮੀ ਵੀ ਸਰਵਿਸ

ਕਰਦੀ ਹੈ । ਇਨ੍ਹਾਂ ਦਿਨਾਂ ਵਿਚ ਉਨ੍ਹਾਂ ਨੂੰ ਤੇਰੀ ਲੋੜ ਸੀ ।

ਨਤੀਜਾ ਨਿਕਲਿਆ. ਆਪਾਂ ਦੋਵੇਂ ਪਾਸ ਸੀ । ਮੈਂ ਤੈਨੂੰ ਉਡੀਕ ਰਿਹਾ ਸਾਂ ਕਿ ਤੂੰ ਕਦੋਂ ਚੰਡੀਗੜ੍ਹ ਤੋਂ ਵਾਪਸ ਆਵੇਂ ਤੇ ਕਦੋਂ ਮੈਂ ਤੈਨੂੰ ਮਿਲਕੇ ਤੇਰੇ ਨਾਲ ਗੱਲਾਂ ਕਰਾਂ। ਐਨੇ ਦਿਨਾਂ ਤੋਂ ਮੇਰੇ ਅੰਦਰ ਗੱਲਾਂ ਦਾ ਇਕ ਢੇਰ ਹੀ ਤਾਂ ਇਕੱਠਾ ਹੋ ਚੁੱਕਿਆ ਸੀ। ਮੈਂ ਹੌਲ਼ਾ ਹੋਣਾ ਚਾਹੁੰਦਾ ਸੀ । ਤੂੰ ਵੀ ਸ਼ਾਇਦ ਮੇਰੇ ਵਾਂਗ ਹੀ ਸੋਚਦੀ ਹੋਵੇਂਗੀ ਤੇ ਪਟਿਆਲੇ ਆਉਣ ਲਈ ਕਾਹਲੀ ਵੀ।

ਪਰ ਨਤੀਜਾ ਨਿਕਲਣ ਤੋਂ ਵੀਹ ਦਿਨਾਂ ਬਾਅਦ ਤੂੰ ਪਟਿਆਲੇ ਆਈ । ਬੀ. ਐੱਡ. ਦਾ ਦਾਖਲਾ ਹੋ ਰਿਹਾ ਸੀ । ਮੈਂ ਤੇਰੇ ਨਾਲ ਪਹਿਲਾਂ ਦਾਖਲੇ ਦੀ ਹੀ ਗੱਲ ਕੀਤੀ । ਪਰ ਤੂੰ ਤਾਂ ਕੋਈ ਦਿਲਚਸਪੀ ਹੀ ਨਾ ਦਿਖਾਈ । ਅਖੇ— ਬੀ. ਐੱਡ. ਵਿਚ ਕੀ ਪਿਆ ਹੈ । ਮੈਂ ਤੇਰੀ ਗੱਲ ਉੱਤੇ ਪਹਿਲਾਂ ਤਾਂ ਹੱਸਿਆ, ਫੇਰ ਹੈਰਾਨ ਹੋਇਆ । ਉਸ ਦਿਨ ਤੂੰ ਮੇਰੇ ਨਾਲ ਹੋਰ ਗੱਲ ਵੀ ਕੋਈ ਨਾ ਕੀਤੀ । ਮੈਂ ਹੀ ਤੁਹਾਡੇ ਘਰ ਤੇਰੇ ਕੋਲ ਗਿਆ ਸੀ । ਤੇਰੇ ਵੱਲੋਂ ਕੋਈ ਸੰਕੇਤ ਨਹੀਂ ਸੀ ਕਿ ਆਪਾਂ ਅਲੱਗ ਕਿਤੇ ਬੈਠਕੇ ਆਪਣੀਆਂ ਗੱਲਾਂ ਕਰੀਏ । ਮੈਂ ਤੇਰੇ ਮੂੰਹ ਵੱਲ ਦੇਖਦਾ ਤੇ ਦੇਖਦਾ ਹੀ ਰਿਹਾ ! ਤੂੰ ਇਕ ਬਿੰਦ ਮੇਰੇ ਵੱਲ ਝਾਕਦੀ ਤੇ ਫੇਰ ਨੀਵੀਂ ਪਾ ਲੈਂਦੀ । ਜਾਂ ਏਧਰ-ਓਧਰ ਝਾਕਣ ਲਗਦੀ । ਆਪਣੀ ਮਾਂ ਨਾਲ ਫਜ਼ੂਲ ਜਿਹੀ ਕੋਈ ਗੱਲ ਕਰਨ ਲਗਦੀ ।

ਪਟਿਆਲੇ ਤੂੰ ਇਕ ਰਾਤ ਹੀ ਠਹਿਰੀ, ਫੇਰ ਚੰਡੀਗੜ੍ਹ ਚਲੀ ਗਈ । ਇਸ ਵਾਰ ਜਾਂਦੀ ਹੋਈ ਦੱਸਕੇ ਵੀ ਨਾ ਗਈ । ਬਾਅਦ ਵਿਚ ਮੈਂ ਤੇਰੀ ਮਾਂ ਤੋਂ ਪੁੱਛਿਆ । ਉਹਨੇ ਵੀ ਤੇਰੇ ਜਾਣ ਦਾ ਕੋਈ ਖਾਸ ਕਾਰਨ ਨਾ ਦੱਸਿਆ । ਮੈਂ ਤੇਰੇ ਇਸ ਤਰ੍ਹਾਂ ਦੇ ਸਲੂਕ ਉੱਤੇ ਪਰੇਸ਼ਾਨ ਸਾਂ । ਆਖਰ ਤੂੰ ਇਸ ਪ੍ਰਕਾਰ ਵੱਖਰਾਪਣ ਜਿਹਾ ਕਿਉਂ ਅਖਤਿਆਰ ਕਰ ਲਿਆ ? ਕਿੱਧਰ ਗਈਆਂ ਸਨ ਤੇਰੀਆਂ ਉਹ ਸ਼ਹਿਦ ਵਲ੍ਹੇਟੀਆਂ ਜ਼ਾਇਕੇਦਾਰ ਗੱਲਾਂ ? ਗੱਲਾਂ ਨਹੀਂ, ਹਵਾ ਵਿਚ ਤੈਰਦੇ ਕੂਲੇ ਕੂਲੇ ਖਿਆਲ ।

ਆਖਰ ਮੈਂ ਬੀ. ਐੱਡ. ਵਿਚ ਦਾਖਲਾ ਲੈ ਲਿਆ । ਤੇ ਬੇਦਿਲੀ ਨਾਲ ਕਾਲਿਜ ਜਾਣਾ ਸ਼ੁਰੂ ਕੀਤਾ । ਮੈਨੂੰ ਤੇਰੀ ਫੇਰ ਵੀ ਉਡੀਕ ਰਹਿੰਦੀ । ਤੂੰ ਬੀ. ਐੱਡ. ਨਹੀਂ ਕਰਨੀ ਸੀ, ਨਾ ਸਹੀ ਪਰ ਆਪਣਾ ਦਿਲ ਤਾਂ ਖੋਲ੍ਹਦੀ । ਆਖਰ ਤੈਨੂੰ ਹੋ ਕੀ ਗਿਆ ? ਤੂੰ ਇਸ ਤਰ੍ਹਾਂ ਪਾਸਾ ਕਿਉਂ ਵੱਟ ਲਿਆ ? ਚੁੱਪ ਕਿਉਂ ਧਾਰ ਲਈ ?

ਇਕ ਦਿਨ ਅਚਾਨਕ ਖਬਰ ਮਿਲੀ । ਮੈਨੂੰ ਇਹ ਖਬਰ ਅਫਵਾਹ ਹੀ ਲੱਗੀ । ਇੰਜ ਕਿਵੇਂ ਹੋ ਸਕਦਾ ਸੀ ? ਇੰਜ ਕਰਨਾ ਤਾਂ ਤੇਰੇ ਲਈ ਕਿਵੇਂ ਵੀ ਉੱਚਿਤ ਨਹੀਂ ਸੀ। ਚੰਡੀਗੜ੍ਹ ਤੇਰੇ ਮਾਮੇ ਨੇ ਇਕ ਮੁੰਡਾ ਲੱਭਿਆ ਸੀ । ਮੁੰਡਾ ਮਿਲਟਰੀ ਵਿਚ ਕੈਪਟਨ । ਚੰਗੇ ਖਾਂਦੇ ਪੀਂਦੇ ਘਰ ਦਾ ਮੁੰਡਾ। ਉਸਨੂੰ ਐਨੀ ਲੋੜ ਨਹੀਂ ਸੀ ਕਿ ਉਹ ਤੈਥੋਂ ਵੀ ਕੋਈ ਨੌਕਰੀ ਕਰਵਾਏ । ਉਸਨੂੰ ਤਾਂ ਇਕ ਸੁੰਦਰ ਲੜਕੀ ਦੀ ਤਲਾਸ਼ ਸੀ । ਤੇਰੇ ਉੱਤੇ ਰੂਪ ਦੀ ਕਿਹੜੀ ਕਮੀ ਸੀ । ਕੱਦੂ ਦੀ ਗੁੱਦ ਜਿਹਾ ਕੂਲਾ ਤੇਰਾ ਸਰੀਰ । ਅੰਬਰੀ ਸੇਬ ਜਿਹਾ ਤੇਰਾ ਰੰਗ । ਸੁਣਿਆ ਸੀ, ਵਿਆਹ ਦੀ ਰਸਮ ਬਹੁਤ ਹੀ ਸਾਦਾ ਢੰਗ ਨਾਲ ਕੀਤੀ ਗਈ ਹੈ । ਪਟਿਆਲੇ ਤੋਂ ਤੇਰੇ ਪਿਤਾ ਜੀ ਤੇ ਮਾਂ ਹੀ ਓਥੇ ਗਏ ਸਨ । ਮਾਮੇ ਦੇ ਘਰ ਸਭ ਹੋ ਗਿਆ

ਸੀ। ਤੇਰੇ ਮਾਮਾ ਵੀ ਤਾਂ ਚੰਡੀਗੜ੍ਹ ਵਿਚ ਚੰਗੀ ਨੌਕਰੀ ਉੱਤੇ ਸਨ। ਕੁਝ ਖਰਚ ਉਨ੍ਹਾਂ ਨੇ ਕਰ ਦਿੱਤਾ ਹੋਵੇਗਾ। ਤਾਂ ਵੀ ਕੀ। ਪਟਿਆਲੇ ਵਿਚ ਤੇਰੇ ਪਿਤਾ ਜੀ ਕੋਲ ਧੰਨ ਦਾ ਕਿਹੜਾ ਘਾਟਾ ਸੀ। ਨਕਦ ਹੀ ਫੜਾ ਦਿੱਤਾ ਹੋਵੇਗਾ। ਡੀ. ਸੀ. ਦੇ ਦਫਤਰ ਵਿਚ ਚਾਹੇ ਇਕ ਕਲਰਕ ਦੀ ਨੌਕਰੀ ਸੀ, ਪਰ ਉਨ੍ਹਾਂ ਨੂੰ ਉਤਲੀ ਆਮਦਨ ਬੇਥਾਹ ਸੀ। ਤੇਰੀ ਮਾਂ ਤੋਂ ਇਕ ਦਿਨ ਮੈਂ ਘਰ ਜਾ ਕੇ ਪੁੱਛਿਆ, ਤਦ ਹੀ ਮੇਰੀ ਤਸੱਲੀ ਹੋਈ ਸੀ। ਅਫਵਾਹ ਯਕੀਨ ਵਿਚ ਬਦਲ ਗਈ। ਮੈਨੂੰ ਅਫਸੋਸ ਹੋਇਆ। ਜਿਵੇਂ ਮੇਰਾ ਕਾਲਜਾ ਕਿਸੇ ਨੇ ਛੁਰੀ ਫੜਕੇ ਖੱਖੜੀ ਖੱਖੜੀ ਕਰ ਦਿੱਤਾ ਹੋਵੇ।

ਹੁਣ ਮੈਨੂੰ ਤੇਰੀ ਕੋਈ ਉਡੀਕ ਨਹੀਂ ਸੀ। ਪਰ ਦਿਲ ਦੇ ਕਿਸੇ ਖੂੰਜੇ ਇਕ ਕੰਡਾ ਜ਼ਰੂਰ ਚੁਭ ਗਿਆ ਸੀ। ਤੈਨੂੰ ਕਦੇ ਪੁੱਛਾਂ ਤਾਂ ਸਹੀ ਕਿ ਰਾਜਪੁਰਾ ਕਾਲੋਨੀ ਦੇ ਉਸ ਚੁਬਾਰੇ ਵਿਚ ਨਿੱਤ ਦੁਹਰਾਈਂਦਾ ਤੇਰਾ ਉਹ ਇਕਰਾਰ ਕਿੱਧਰ ਗਿਆ ? ਮੈਨੂੰ ਪਤਾ ਸੀ, ਤੇਰੇ ਕੋਲ ਇਸ ਸਵਾਲ ਦਾ ਕੋਈ ਜਵਾਬ ਨਹੀਂ ਹੋਵੇਗਾ। ਤੂੰ ਸਿਰਫ ਮੁਸਕਰਾਏਂਗੀ ਹੀ।

ਮੇਰਾ ਹੁਣ ਬੀ. ਐੱਡ. ਦੀ ਪੜ੍ਹਾਈ ਵਿਚ ਦਿਲ ਲਗਦਾ। ਜ਼ਿੰਦਗੀ ਦੇ ਸਫਰ ਵਿਚ ਕੋਈ ਨਾਲ ਨਹੀਂ ਤੁਰ ਸਕਿਆ, ਤਾਂ ਨਾ ਸਹੀ, ਸਫਰ ਜਾਰੀ ਰਹਿਣਾ ਚਾਹੀਦਾ ਹੈ। ਕਿਸੇ ਮੋੜ ਉੱਤੇ ਕੋਈ ਹੋਰ ਸਾਥੀ ਮਿਲ ਜਾਏਗਾ।

ਬੀ. ਐੱਡ. ਮੈਂ ਕਰ ਲਈ। ਦੋ-ਤਿੰਨ ਸਾਲ ਧੱਕੇ ਖਾਕੇ ਸਰਵਿਸ ਵੀ ਮਿਲ ਗਈ। ਤੇ ਫੇਰ ਮੇਰਾ ਵਿਆਹ ਵੀ ਹੋ ਗਿਆ। ਪਹਿਲਾਂ ਦੋ ਕੁੜੀਆਂ ਹੋਈਆਂ, ਫੇਰ ਇਕ ਮੁੰਡਾ। ਮੇਰੀ ਜ਼ਨਾਨੀ ਦਸ ਜਮਾਤਾਂ ਪਾਸ ਸੀ। ਮਾਂ ਨਹੀਂ ਸੀ, ਘਰ ਵਿਚ ਕਿਸੇ ਔਰਤ ਦੀ ਲੋੜ ਸੀ, ਪੂਰੀ ਹੋ ਗਈ। ਵਾਹਵਾ ਗੁਜ਼ਾਰਾ ਚਲਦਾ। ਘੱਟੋ ਘੱਟ ਆਪਣੇ ਬਾਪ ਬਰਾਬਰ ਤਾਂ ਹੋ ਹੀ ਗਿਆ ਸਾਂ। ਉਹ ਚੌਕ ਵਿਚ ਰੇੜ੍ਹੀ ਲਾ ਕੇ ਆਲੂ-ਗੱਠੇ ਵੇਚਦਾ ਹੁੰਦਾ। ਪਿੰਡ ਦੀ ਜ਼ਮੀਨ ਪਾਣੀ ਨੇ ਮਾਰ ਦਿੱਤੀ ਸੀ। ਸੋ ਉਹ ਇਸ ਸ਼ਹਿਰ ਵਿਚ ਆਕੇ ਇਹ ਧੰਦਾ ਕਰਨ ਲੱਗਿਆ ਸੀ। ਫੇਰ ਬਾਪ ਜਦੋਂ ਬੁੱਢਾ ਹੋ ਗਿਆ, ਉਹਤੋਂ ਇਹ ਕੰਮ ਹੁੰਦਾ ਨਹੀਂ ਸੀ। ਉਹ ਖੁਸ਼ ਸੀ ਕਿ ਮੈਂ ਘਰ ਦੀ ਕਬੀਲਦਾਰੀ ਨੂੰ ਓਵੇਂ ਜਿਵੇਂ ਸੰਭਾਲ ਲਿਆ ਹੈ। ਛੋਟੇ ਭਰਾ ਨੂੰ ਵੀ ਕੰਮ ਵਿਚ ਪਾ ਦਿੱਤਾ ਹੈ। ਉਹ ਦਸ ਜਮਾਤਾਂ ਨਹੀਂ ਕਰ ਸਕਿਆ ਤਾਂ ਕੀ, ਕਮਾਉਂਦਾ ਤਾਂ ਹੈ। ਮੈਂ ਉਸਨੂੰ ਵੀ ਵਿਆਹ ਲਿਆ ਹੈ। ਇਕ ਤਰ੍ਹਾਂ ਨਾਲ ਬਰਾਬਰ ਦਾ ਹੀ ਕਰ ਲਿਆ ਹੈ। ਸਾਡੇ ਘਰ ਵਿਚ ਰੇੜ੍ਹੀ ਦਾ ਕੰਮ ਚਾਹੇ ਹੁਣ ਕੋਈ ਨਹੀਂ ਕਰਦਾ, ਪਰ ਸਾਡੇ ਘਰ ਨੂੰ ਕਹਿੰਦੇ ਅਜੇ ਤੱਕ ਵੀ ਨੇ—ਨਰੈਣ ਸਿੰਘ ਰੇੜ੍ਹੀ ਵਾਲੇ ਦਾ ਘਰ।

ਹੁਣ ਤਾਂ ਬੱਸ ਇਕੋ ਤਮੰਨਾ ਹੈ, ਤਿੰਨੇ ਮੁੰਡੇ-ਕੁੜੀਆਂ ਨੂੰ ਚੰਗਾ ਪੜ੍ਹਾ-ਲਿਖਾ ਲਵਾਂ ਤੇ ਫੇਰ ਚੰਗੇ ਕੰਮਾਂ ਉੱਤੇ ਲਵਾ ਕੇ ਉਨ੍ਹਾਂ ਨੂੰ ਚੰਗੇ ਘਰੀਂ ਵਿਆਹ ਦੇਵਾਂ। ਛੋਟੇ ਭਰਾ ਦੀ ਕਬੀਲਦਾਰੀ ਵੀ ਖਿੰਡਣ ਲੱਗੀ ਹੈ। ਘਰ ਛੋਟਾ ਹੈ, ਪਰ ਏਸੇ ਘਰ ਵਿਚ ਦੋਵੇਂ ਟੱਬਰਾਂ ਦਾ ਗੁਜ਼ਾਰਾ ਜਿਵੇਂ-ਕਿਵੇਂ ਹੋ ਰਿਹਾ ਹੈ। ਦਿਲ ਕਰਦਾ ਹੈ, ਸੱਤਰ-ਅੱਸੀ ਹਜ਼ਾਰ ਰੁਪਿਆ ਕੋਲ ਹੋਵੇ ਤਾਂ ਸ਼ਹਿਰੋਂ ਬਾਹਰ ਕਿਸੇ ਨਵੀਂ ਕਾਲੋਨੀ ਵਿਚ ਕੋਈ ਛੋਟਾ-ਮੋਟਾ ਪਲਾਟ ਲੈ ਕੇ ਵਧੀਆ ਮਕਾਨ ਪਾਵਾਂ। ਇਕ ਜੀਅ ਕਰਦਾ ਹੈ, ਮਹਿਕਮੇ ਤੋਂ ਕਰਜ਼ਾ ਹੀ ਕਢਵਾ ਲਵਾਂ। ਪਰ ਖੈਰ...ਦੇਖੋ।

ਕਦੇ ਕਦੇ ਤੇਰੀ ਮਾਂ ਮਿਲਦੀ ਹੈ ਤਾਂ ਮੋਹ ਜਿਹਾ ਦਿਖਾਉਂਦੀ ਹੈ। ਸ਼ਾਇਦ ਇਸ ਕਰਕੇ ਕਿ ਮੈਂ ਤੇਰੇ ਨਾਲ ਪੜ੍ਹਦਾ ਰਿਹਾ ਹਾਂ। ਮੈਨੂੰ ਆਪਣੀ ਧੀ ਦੀ ਖੁਸ਼ੀ ਦੱਸ ਕੇ ਉਹ ਕਿੰਨੀ ਖੁਸ਼ ਹੁੰਦੀ ਹੈ। ਦੱਸਿਆ ਹੈ, ਤੁਸੀਂ ਚੰਡੀਗੜ੍ਹ ਹੀ ਇਕ ਬਣੀ-ਬਣਾਈ ਕੋਠੀ ਡੇਢ ਲੱਖ ਰੁਪਏ ਵਿਚ ਮੁੱਲ ਲੈ ਲਈ ਹੈ। ਤੇਰੇ ਦੋਵੇਂ ਮੁੰਡੇ ਸ਼ਿਮਲੇ ਪੜ੍ਹਦੇ ਹਨ। ਤੇਰੇ ਬਾਰੇ ਮੈਂ ਸੁਣਦਾ ਹਾਂ ਤਾਂ ਚੁੱਪ ਹੋ ਜਾਂਦਾ ਹਾਂ। ਨਾ ਮੈਨੂੰ ਕੋਈ ਖੁਸ਼ੀ ਹੁੰਦੀ ਹੈ, ਨਾ ਅਫਸੋਸ। ਅਫਸੋਸ ਤਾਂ ਮੈਨੂੰ ਓਦੋਂ ਵੀ ਕੋਈ ਨਹੀਂ ਹੁੰਦਾ, ਜਦੋਂ ਕਦੇ ਤੂੰ ਏਥੇ ਪਟਿਆਲੇ ਆਉਂਦੀ ਹੈਂ ਤੇ ਦੋ-ਦੋ, ਚਾਰ-ਚਾਰ ਰਾਤਾਂ ਵੀ ਕੱਟ ਜਾਂਦੀ ਹੈਂ, ਪਰ ਇਕ ਦਿਨ ਵੀ ਕਦੇ ਮੈਨੂੰ ਘਰ ਮਿਲਣ ਨਹੀਂ ਆਈ। ਆਵੇਂ ਵੀ ਕਿਉਂ, ਹੁਣ ਤੂੰ ਮੈਥੋਂ ਕੀ ਲੈਣਾ ਹੈ? ਮੈਂ ਤੇਰਾ ਕੀ ਲਗਦਾ ਹਾਂ ਆਖਰ?

ਤੇਰੇ ਨਾਲ ਭਾਵੁਕ ਸਾਂਝ ਰਹੀ ਹੈ, ਇਸ ਕਰਕੇ ਮੈਨੂੰ ਮੇਰੇ ਧੁਰ-ਅੰਦਰ ਕਿਧਰੇ ਇਕ ਤਸੱਲੀ ਜਿਹੀ ਜ਼ਰੂਰ ਹੈ ਕਿ ਤੂੰ ਠੀਕ ਫੈਸਲਾ ਕੀਤਾ। ਇਹ ਫੈਸਲਾ ਕਰਨ ਵੇਲੇ ਜ਼ਰੂਰ ਤੇਰੇ ਮਨ ਵਿਚ ਆਰਥਿਕਤਾ ਦਾ ਸਵਾਲ ਪੈਦਾ ਹੋਇਆ ਹੋਵੇਗਾ। ਮਾਡਰਨ ਜਿਹੀ ਤਾਂ ਤੂੰ ਮੁਢੋਂ ਹੀ ਸੀ। ਗੱਲਾਂ ਵੀ ਅਜਿਹੀਆਂ ਹੀ ਕਰਦੀ ਹੁੰਦੀ। ਹੁਣ ਮੇਜਰ-ਪਤੀ ਦੀ ਘਰ ਵਾਲੀ ਹੈਂ। ਜ਼ਿੰਦਗੀ ਦਾ ਸਭ ਐਸ਼-ਆਰਾਮ ਤੇਰੇ ਕੋਲ ਹੈ। ਤੂੰ ਨਰੈਣ ਸਿੰਘ ਰੇੜ੍ਹੀ ਵਾਲੇ ਦੀ ਨੂੰਹ ਬਣਕੇ ਕੀ ਖੱਟ ਲੈਂਦੀ? ਠੀਕ ਹੈ ਮੁਹੱਬਤ ਇਕ ਮੌਸਮ ਦਾ ਨਾਉਂ ਹੀ ਤਾਂ ਹੁੰਦਾ ਹੈ। ਮੌਸਮ ਨੇ ਤਾਂ ਗੁਜ਼ਰ ਹੀ ਜਾਣਾ ਹੁੰਦਾ ਹੈ। ਜ਼ਿੰਦਗੀ ਹੋਰ ਚੀਜ਼ ਹੈ। ਮੌਸਮਾਂ ਦੀਆਂ ਜ਼ਰਬਾਂ ਜਮ੍ਹਾਂ ਦਾ ਹਾਸਲ।

ਬੱਸ ਇਕ ਆਖਰੀ ਗੱਲ...ਮੱਧ-ਵਰਗੀ ਪਰਿਵਾਰ ਵਿਚ ਤੰਗੀਆਂ-ਤੁਰਸ਼ੀਆਂ ਕੌਣ ਨਹੀਂ ਭੋਗਦਾ। ਪਤੀ-ਪਤਨੀ ਦੇ ਲੜਾਈ-ਝਗੜੇ ਵੀ ਹੁੰਦੇ ਹਨ। ਮੈਂ ਤੇ ਮੇਰੀ ਪਤਨੀ ਜਦੋਂ ਕਿਸੇ ਗੱਲ ਨੂੰ ਲੈਕੇ ਖਹਿਬੜ ਪਈਏ ਤਾਂ ਮੈਨੂੰ ਤੂੰ ਯਾਦ ਆਉਂਦੀ ਹੈਂ। ਸਾਡੀ ਖਹਿਬੜਬਾਜ਼ੀ ਦਾ ਕਾਰਨ ਆਮ ਤੌਰ ਉੱਤੇ ਘਰ ਦੀ ਮੰਦਹਾਲੀ ਹੀ ਹੁੰਦਾ ਹੈ। ਅਸੀਂ ਰੋਸ਼ ਵਿਚ ਆ ਕੇ ਪਤੀ-ਪਤਨੀ ਕਿਸੇ ਨੂੰ ਕਿੰਨਾ ਕੁਝ ਆਖ ਜਾਈਏ ਪਰ ਅਖੀਰ ਸ਼ਾਂਤੀ ਵਾਪਰ ਜਾਣ ਉੱਤੇ ਮੇਰੀ ਪਤਨੀ ਇੰਜ ਵਰਤਾਓ ਕਰਨ ਲਗਦੀ ਹੈ ਜਿਵੇਂ ਕੁਝ ਹੋਇਆ ਹੀ ਨਾ ਹੋਵੇ। ਫੇਰ ਵੀ ਇਕ ਜ਼ੋਭ ਜਿਹੀ ਦੋਵਾਂ ਦੇ ਮਨ ਵਿਚ ਸਮਾਈ ਰਹਿੰਦੀ ਹੈ ਕਿ ਅਸੀਂ ਘਰ ਦੀਆਂ ਥੁੜਾਂ-ਲੋੜਾਂ ਕਰਕੇ ਹੀ ਕਲੇਸ਼ ਪਾ ਬੈਠਦੇ ਹਾਂ। ਤੂੰ ਯਾਦ ਆਉਂਦੀ ਹੈਂ ਤਾਂ ਤਸੱਲੀ ਹੁੰਦੀ ਹੈ ਕਿ ਤੂੰ ਠੀਕ ਫੈਸਲਾ ਕੀਤਾ। ਇਸ ਘਰ ਦੀ ਤਾਂ ਇਹੀ ਹਾਲਤ ਰਹਿਣੀ ਸੀ। ਮੇਰੀ ਪਤਨੀ ਦੀ ਥਾਂ ਤੂੰ ਹੁੰਦੀ ਤਾਂ ਕਿੰਨੀ ਔਖੀ ਰਹਿੰਦੀ। ਤੂੰ ਚੰਗਾ ਕੀਤਾ, ਤੈਨੂੰ ਇਨ੍ਹਾਂ ਥੁੜਾਂ-ਲੋੜਾਂ ਦਾ ਸਾਹਮਣਾ ਨਹੀਂ ਕਰਨਾ ਪਿਆ। ○

[ਕੱਚਾ ਕਾਲਿਜ ਰੋਡ, ਬਰਨਾਲਾ—148101]

## ਗ਼ਜ਼ਲ/ਸੁਰਜੀਤ ਰਾਮਪੁਰੀ

ਮੇਰੇ ਜੀਵਨ 'ਚ ਆ ਕੇ ਵੀ ਜਿਵੇਂ ਆਇਆ ਨਹੀਂ ਹੁੰਦਾ।
ਮੇਰੇ ਆਕਾਸ਼ ਦੇ ਪੰਛੀ ! ਤਿਰਾ ਸਾਇਆ ਨਹੀਂ ਹੁੰਦਾ।
ਮੇਰੇ ਨੈਣਾਂ 'ਚ ਹੰਝੂ ਨੇ, ਤਿਰੇ ਨੈਣਾਂ 'ਚ ਨੀਂਦਰ ਏ,
ਜਿਵੇਂ ਇਹ ਗੀਤ ਮੈਂ ਤੇਰੇ ਲਈ ਗਾਇਆ ਨਹੀਂ ਹੁੰਦਾ।
ਸਦਾ ਡਰ ਫੁੱਲ ਨੂੰ ਖ਼ੁਸ਼ਬੋ ਦਾ ਹੁਣ ਉੱਡੀ ਕਿ ਹੁਣ ਉੱਡੀ ?
ਤੁਹਾਨੂੰ ਪਾ ਲਿਆ ਏ ਜਾਪਦੈ ਪਾਇਆ ਨਹੀਂ ਹੁੰਦਾ।
ਕਦੀ ਉਹ ਤ੍ਰੇਲ ਕਹਿਲਾਂਦਾ ਕਦੀ ਮੋਤੀ ਕਦੀ ਤਾਰਾ,
ਕੋਈ ਹੰਝੂ ਫੁੱਲਾਂ 'ਤੇ ਡਿੱਗ ਕੇ ਜ਼ਾਇਆ ਨਹੀਂ ਹੁੰਦਾ।
ਹੁਸਨ ਬਰਫਾਨੀ ਝਰਨਾ ਹੈ, ਧੁੱਪਾਂ ਦੀ ਨਜ਼ਰ ਸੰਗ ਪਿਆਲੇ,
ਮੁਹੱਬਤ ਜੰਗਲੀ ਬੂਟਾ ਹੈ ਜੋ ਲਾਇਆ ਨਹੀਂ ਹੁੰਦਾ।

[ਰਾਮਪੁਰ, ਜ਼ਿਲਾ ਲੁਧਿਆਣਾ]

## ਗ਼ਜ਼ਲ/ਬਲਦੇਵ ਸਿੰਘ 'ਬੀਕਾ'

ਹਰਿਆਲੀਉ ! ਬਿਰਖੋ ! ਬਦਲਦੇ ਮੌਸਮਾਂ ਤੋਂ ਨਾ ਡਰੋ,
ਔੜ ਤੇ ਲੰਮੀ ਉਦਾਸੀ ਬੋਹਰ ਦੇ ਵਾਂਗੂ ਜਰੋ।
ਖ਼ੂਨ ਧਾ ਕੇ ਸਿੰਜਿਆ ਹੈ ਉਮਰ ਭਰ ਜਿਸ ਬਾਗ਼ ਨੂੰ,
ਬਾਗ਼ਬਾਨੋ ! ਗਾਲੜਾਂ ਤੋਂ ਫਲਾਂ ਦੀ ਰਾਖੀ ਕਰੋ।
ਭਰਨਗੇ ਚਾਨਣ ਦਿਲਾਂ ਵਿਚ ਆਪਣੇ ਖੰਭ ਬਾਲ ਕੇ,
ਦੀਪਕੋ ! ਪਰਵਾਨਿਆਂ ਲਈ ਸ਼ਮ੍ਹਾ ਤਾਂ ਪੈਦਾ ਕਰੋ।
ਮੰਨਿਆ ਕਿ ਇਸ਼ਕ ਵਿਚਲਾ ਹਰ ਪੜਾਅ ਸੂਲਾਂ ਤੇ ਹੈ,
ਮਿਲਣਗੇ ਆਪੇ ਮਹੀਂਵਾਲ ਸੋਹਣੀਆਂ ਵਾਂਗੂ ਤਰੋ।
ਕੀ ਪਤਾ ਕਿਸ ਮੋੜ ਤੇ ਕਰਨਾ ਸਵਾਗਤ ਮੌਤ ਨੇ,
ਜ਼ਿੰਦਗੀ ਦੇ ਨਕਸ਼ਿਆਂ ਵਿਚ ਹਰ ਸਮੇਂ ਖ਼ੁਸ਼ੀਆਂ ਭਰੋ।
ਕੁਦਰਤੀ ਮੌਤੇ ਮਰੇ ਤਾਂ ਕੀ ਮਰੇ ! ਕੀ ਪਾ ਲਿਆ !
ਮਰਨਾ ਹੈ ਤਾਂ ਦੇਸ਼ ਲਈ ਕੁਰਬਾਨੀਆਂ ਕਰ ਕੇ ਮਰੋ।
ਹੱਕ ਲਈ ਹਥਿਆਰ ਚੁੱਕਣਾ ਨਹੀਂ ਗੁਨਾਹ ਬਲਦੇਵ ਜੀ,
ਦੋਸਤਾਂ ਤੇ ਦੁਸ਼ਮਣਾਂ ਦੀ ਪਰਖ ਤਾਂ ਪਹਿਲਾਂ ਕਰੋ।

[ਜੇ. ਬੀ. ਐੱਚ. ਸਰਕਾਰੀ ਮੈਡੀਕਲ ਕਾਲਜ, ਪਟਿਆਲਾ]

ਸਾਧੂ ਸਿੰਘ

# ਡਬਲ ਰਾਈਡਿੰਗ

"ਸਵੇਰੇ ਮੋਟਰ ਸਾਈਕਲ 'ਤੇ ਚਲੇ ਚੱਲਾਂਗਾ।

......"ਚੰਗਾ"।

ਰਵਿੰਦਰ ਦੀ ਬੜੀ ਸਾਧਾਰਨ ਜੇਹੀ ਗੱਲ ਦਾ ਹੁੰਘਾਰਾ ਦੇਣ ਵੇਲੇ ਮੈਂ ਪਲ ਭਰ ਲਈ ਜ਼ਰਾ ਸਕਤੇ ਜਿਹੇ ਵਿਚ ਆ ਗਿਆ ਸਾਂ। ਅੱਧ-ਮੰਨੇ ਜਿਹੇ ਮਨ ਨਾਲ 'ਚੰਗਾ' ਆਖਣ ਵੇਲੇ ਜ਼ਰੂਰ ਮੇਰੇ ਚਿਹਰੇ 'ਤੇ ਹਿਚਕਚਾਹਟ ਦੇ ਨਿਸ਼ਾਨ ਉੱਕਰੇ ਗਏ ਹੋਣਗੇ। ਜੇ ਬੱਤੀ ਬੰਦ ਨਾ ਹੁੰਦੀ ਤਾਂ ਇਹ ਮਨਹੂਸ ਜਿਹੇ ਨਿਸ਼ਾਨ ਰਵਿੰਦਰ ਨੂੰ ਸਾਫ਼ ਨਜ਼ਰ ਆ ਜਾਣੇ ਸਨ। ਕਿੰਨੀ ਭਿਆਨਕ ਗੱਲ ਹੋਣੀ ਸੀ। ਤੌਬਾ ਤੌਬਾ, ਹਨੇਰੇ ਨੇ ਸੱਚਮੁੱਚ ਹੀ ਮੇਰਾ "ਚੀਰ-ਹਰਨ" ਹੋਣੋਂ ਬਚਾ ਲਿਆ ਸੀ।

ਬੜੀ ਹੀ ਸੁਖਦਾਈ ਹੈ, ਰਵਿੰਦਰ ਦੀ ਹੋਂਦ, ਮੇਰੇ ਲਈ ਇਸ ਦੁਨੀਆਂ ਵਿਚ। ਮੇਰੇ ਸਮੁੱਚੇ ਆਪੇ ਉੱਪਰ ਤਣਿਆ ਇਹ ਘਣਛਾਵਾਂ ਰੁੱਖ, ਜਿੰਨੀ ਦੇਰ ਕਾਇਮ-ਦਾਇਮ ਹੈ, ਮੈਨੂੰ ਕਿਸੇ ਕਿਸਮ ਦੀ ਗੜੇਮਾਰ ਦਾ ਕੋਈ ਤੌਖਲਾ ਨਹੀਂ। ਮਨੁੱਖੀ ਸੰਬੰਧਾਂ ਵਿਚ ਆਪਸੀ ਵਿਸ਼ਵਾਸ ਦੇਣ-ਲੈਣ ਤੇ ਮੋਹ-ਮੁਹੱਬਤ ਦੀ ਕੋਈ ਹੱਦ ਹੁੰਦੀ ਹੋਵੇਗੀ। ਜ਼ਰੂਰ ਹੁੰਦੀ ਹੋਵੇਗੀ। ਪਰ ਰਵਿੰਦਰ ਤੇ ਮੇਰੇ ਵਿਚਕਾਰ ਇਹ ਹੱਦ ਮਿਟੀ ਹੋਈ ਹੈ। ਘੱਟੋ ਘੱਟ ਸਾਨੂੰ ਦੋਹਾਂ ਨੂੰ ਇਹ ਹੱਦ ਕਦੇ ਨਜ਼ਰ ਨਹੀਂ ਆਈ।

ਕਾਫ਼ੀ ਚਿਰ ਪਹਿਲਾਂ, ਦੋ'ਹ ਕੁ ਸਾਲਾਂ ਲਈ ਪਰਦੇਸ ਵਿਚ ਇਕੱਠੇ ਰਹੇ ਸਾਂ। ਬੜਾ ਸ਼ੋਰ ਸੁਣਦੇ ਹੁੰਦੇ ਸਾਂ ਕਿ ਉਥੇ ਪਤੀ ਪਤਨੀ ਤੱਕ ਵੀ ਆਪੋ ਆਪਣਾ ਵੱਖ-ਵੱਖਰਾ ਹਿਸਾਬ ਰੱਖਦੇ ਸਨ, ਪਰ ਸਾਡਾ ਆਪਸ ਵਿਚ ਕੋਈ ਹਿਸਾਬ-ਕਿਤਾਬ ਨਹੀਂ ਸੀ। ਜੋ ਕਮਾਉਂਦਾ ਸਾਂ, ਰਵਿੰਦਰ ਦੇ ਹੱਥ 'ਤੇ ਲਿਆ ਧਰਦਾ ਸਾਂ। ਪਿੱਛੇ ਦੇਸ਼ ਵਿਚ ਕੁੱਝ ਸਾਂਝੇ ਦੋਸਤ ਸਨ। ਉਨ੍ਹਾਂ ਦੀ ਕਿਸੇ ਮਾੜੀ ਮੋਟੀ ਲੋੜ ਦੀ ਸੂਹ ਪੈਂਦੀ, ਬਣਦੇ ਸਰਦੇ ਪੈਸੇ ਭੇਜ ਛੱਡਦੇ। ਮੇਰੇ ਘਰਦਿਆਂ ਦੀ ਲੋੜ ਦਾ ਰਵਿੰਦਰ ਨੂੰ ਮੇਰੇ ਨਾਲੋਂ ਬਹੁਤਾ ਪਤਾ ਸੀ। ਪੰਜਾਹ ਪੌਂਡ ਕੋਲ ਹੁੰਦੇ, ਰਵਿੰਦਰ ਸੌ ਪੌਂਡ ਘਰ ਭੇਜਣ ਦੀ ਸਾਈ ਕਿਸੇ ਮੁਦਰਾ-ਦਲਾਲ ਨੂੰ ਪਹਿਲੋਂ ਫੜਾ ਆਉਂਦਾ। ਜਦ ਤਾਈਂ ਦੇਸ਼ ਤੋਂ ਪੈਸੇ ਮਿਲਣ ਦੀ ਚਿੱਠੀ ਆਉਂਦੀ ਹਫ਼ਤਾ-ਦਰ-ਹਫ਼ਤਾ ਬਕਾਇਆ ਸਾਫ਼ ਕਰਨ ਲਈ ਪੈਸੇ ਜੋੜਦੇ ਰਹਿੰਦੇ। ਕਿਸੇ ਮਾੜੇ ਮੋਟੇ ਮੂੰਹ-ਮੁਲਾਹਜ਼ੇ ਵਾਲੇ ਬੰਦੇ ਨੂੰ ਵੀ ਘਰ ਖਰੀਦਣ ਲਈ ਪੈਸਿਆਂ ਦੀ ਲੋੜ ਹੁੰਦੀ, ਰਵਿੰਦਰ ਕੋਲ ਵਾਲੇ ਤਾਂ ਦੇ ਹੀ ਦਿੰਦਾ ਸਗੋਂ ਹੋਰ ਯਾਰਾਂ ਦੋਸਤਾਂ ਤੋਂ ਵੀ ਪੈਸੇ ਇਕੱਠੇ ਕਰਨ ਲਈ ਲੋੜਵੰਦ ਭਾਈਵੰਦ ਦਾ ਬੁੱਤਾ ਸਾਰਨ ਲਈ ਬਗਲੀ ਫੜ ਗਜਾ 'ਤੇ ਚੜ੍ਹਿਆ ਹੀ ਰਹਿੰਦਾ।

ਮੇਰੇ ਸ਼ੁਭ-ਇੱਛੁਕ ਮੈਨੂੰ ਬੜਾ ਕਹਿੰਦੇ ਕਿ ਇਥੇ ਤਾਂ ਧੀ-ਜੁਆਈ ਵੀ ਮਾਪਿਆਂ

ਸਹੁਰਿਆਂ ਦੇ ਕਿਰਾਏਦਾਰ ਹੁੰਦੇ ਹਨ। ਹਰ ਕੋਈ ਆਪਣਾ ਹਿਸਾਬ-ਕਿਤਾਬ ਰੱਖਦਾ ਹੈ। ਤੁਹਾਡਾ ਖਾਤਾ ਅੰਨ੍ਹਾ ਹੀ ਹੈ। ਸੰਭਲੋ। ਨਹੀਂ ਤਾਂ ਫੇਰ ਫਿੱਕ ਪਵੇਗਾ।

"ਤੁਸੀਂ ਫ਼ਿਕਰ ਨ ਕਰੋ। ਜੇ ਸਾਡਾਂ ਰੌਲਾ ਪੈ ਵੀ ਗਿਆ ਤਾਂ ਤੁਹਾਨੂੰ ਮੁਨਸਫ਼ੀ ਕਰਨ ਦੀ ਤਕਲੀਫ਼ ਨਹੀਂ ਦਿੰਦੇ!" ਮੈਨੂੰ ਅੱਕ ਕੇ ਬਹੁਤੇ ਉਪਦੇਸ਼ਕਾਂ ਨੂੰ ਆਖਣਾ ਪੈਂਦਾ।

ਲੋਕਾਂ ਦੀਆਂ ਅੱਖਾਂ ਟੱਡੀਆਂ ਰਹੀਆਂ। ਪਰ ਉਹ ਦਾ ਬੁੱਲ੍ਹ ਨਾ ਕਦੇ ਡਿਗਣਾ ਸੀ ਤੇ ਨਾ ਹੀ ਡਿੱਗਾ। ਜਿੰਨਾ ਚਿਰ ਵੀ ਮੈਂ ਉਥੇ ਰਿਹਾ, ਇਸ ਦਰਵੇਸ਼ ਦੇ ਗਲ ਡੇਢ ਪੌਂਡ ਤੋਂ ਖਰੀਦਿਆ ਸੈਕੰਡ-ਹੈਂਡ ਕੋਟ ਹੀ ਰਿਹਾ। ਇਹੋ ਜਿਹੇ ਆਦਮੀ ਨਾਲ ਹਿਸਾਬ-ਕਿਤਾਬ ਦੀ ਕੀ ਗੱਲ ਕੀਤੀ ਜਾ ਸਕਦੀ ਹੈ?

ਮੇਰਾ ਤਾਂ ਕਈ ਕਾਰਨਾਂ ਕਰਕੇ ਉੱਥੇ ਟਿਕੇ ਰਹਿਣ ਲਈ ਮਨ ਨਾ ਬਣਿਆ। ਮੌਕਾ ਮਿਲਣ 'ਤੇ ਰਵਿੰਦਰ ਨੂੰ 'ਕੱਲਿਆਂ ਛੱਡ ਕੇ ਪਿਛਾਂਹ ਮੁੜਨ ਦੀ ਕੀਤੀ ਪਰ ਉਹ ਪਿਛਾਂਹ ਮੁੜਨ ਦੀ ਥਾਂ ਹੋਰ ਅਗਾਹਾਂ, ਕੈਨੇਡਾ ਵਿਚ ਚਲਾ ਗਿਆ।

ਤੇ ਹੁਣ ਉਹ ਪੂਰੇ ਸੱਤਾਂ ਸਾਲਾਂ ਮਗਰੋਂ ਦੇਸ਼ ਪਰਤਿਆ ਸੀ। ਖਬਰ ਮਿਲਣਸਾਰ ਹੀ ਤਿੰਨਾਂ-ਚਹੁੰ ਛੁੱਟੀਆਂ ਦਾ ਬੰਨ੍ਹ-ਸੁਬ ਕਰਕੇ ਉਸ ਕੋਲ ਧਾ ਪਹੁੰਚਾ ਸਾਂ। ਡੂੰਘੀ ਰਾਤ ਤੀਕ ਗੱਲਾਂ ਕਰਦੇ ਰਹੇ ਸਾਂ। ਅਗਲੇ ਭਲਕ ਕੁੱਝ ਸਾਂਝੇ ਦੋਸਤਾਂ ਨੂੰ ਮਿਲਣ ਜਾਣ ਦਾ ਮਨ ਸੀ। ਕੁਝ ਰਿਸ਼ਤੇਦਾਰਾਂ ਦੇ ਸੁਨੇਹੇ ਸਨ ਰਵਿੰਦਰ ਕੋਲ। ਸਭਨੀਂ ਥਾਂਹੀਂ ਬੱਸਾਂ ਰੁਕਦੀਆਂ ਨਹੀਂ ਸਨ। ਕਿੱਥੇ ਢੀਚਕ ਢੀਚਕ ਕਰਦੇ ਰਿਕਸ਼ਿਆਂ ਟਾਂਗਿਆਂ ਵਿਚ ਜਾਂ ਪੈਦਲ ਧੱਜਲ ਹੁੰਦੇ ਫਿਰਾਂਗੇ। ਮਰਜ਼ੀ ਨਾਲ ਤੁਰਾਂਗੇ। ਜਿੱਥੇ ਜੀ ਚਾਹਿਆ, ਰੁਕਾਂਗੇ। ਰਵਿੰਦਰ ਨੇ ਇਹ ਸਭ ਕੁਝ ਸੋਚਕੇ ਮੋਟਰ ਸਾਈਕਲ 'ਤੇ ਜਾਣ ਦੀ ਤਜਵੀਜ਼ ਰੱਖੀ ਹੋਈ ਹੈ ਤੇ ਨਾਲੇ ਇਹੋ ਜਿਹੀ 'ਤਜਵੀਜ਼' ਰੱਖਣ ਜਾਂ ਮੰਨਣ ਲਈ 'ਸੋਚਣ' ਦੀ ਲੋੜ ਵੀ ਕੀ ਹੁੰਦੀ ਹੈ? ਅੱਗ ਲਾਉਣ ਨੂੰ ਹੁੰਦੀਆਂ ਨੇ ਇਹ ਸਵਾਰੀਆਂ।

ਉਂਝ ਜੇ ਸੋਚਿਆ ਜਾਵੇ, ਤਾਂ ਇਸ ਮੋਟਰਸਾਈਕਲ ਉੱਪਰ ਬਹੁਤੇ ਜਾਂ ਸ਼ਾਇਦ ਸਾਰੇ ਹੀ ਪੈਸੇ ਰਵਿੰਦਰ ਦੇ ਹੀ ਲੱਗੇ ਹੋਏ ਹੋਣੇ ਹਨ। ਜਦੋਂ ਬਾਹਰ ਸਾਂ, ਕੁੱਝ ਮਿੱਤਰਾਂ ਦਾ ਅੜਿਆ ਥੁੜਿਆ ਬੁੱਤਾ ਸਾਰਦੇ ਰਹੇ ਸਾਂ। ਰਵਿੰਦਰ ਤਾਂ ਹਾਲੇ ਵੀ ਬਾਹਰ ਹੀ ਸੀ। ਇਹ ਸਭ, ਜਦ ਬਣਿਆ ਸਰਿਆ, ਮੈਨੂੰ ਪੈਸੇ ਮੋੜਦੇ ਰਹੇ ਹਨ। ਦਿਨੇ ਰਵਿੰਦਰ ਨਾਲ ਮੈਂ ਇਹ ਸਾਰਾ ਵੇਰਵਾ ਸਾਂਝਾ ਵੀ ਕੀਤਾ ਸੀ। ਇਸ ਸਾਰੇ ਹਿਸਾਬ-ਕਿਤਾਬ ਦੀ ਉਹਦੇ ਚਿੱਤ-ਚੇਤੇ ਵਿਚ ਕੋਈ ਮਹੱਤਤਾ ਹੀ ਨਹੀਂ। ਉਹਦਾ ਉਜ਼ਰ ਤਾਂ ਉਲਟਾ ਇਹ ਸੀ ਕਿ ਕਿਸੇ ਹੀਮ-ਕੀਮ ਵੇਲੇ ਮੈਂ ਉਹਨੂੰ ਯਾਦ ਕਿਉਂ ਨਹੀਂ ਸਾਂ ਕਰਦਾ ਰਿਹਾ?

ਦੂਰ ਨੇੜੇ ਜਾਂਦਿਆਂ, ਜੇ ਰਾਹ ਖਹਿੜੇ ਕੋਈ ਵਾਕਿਫ਼ ਚਿਹਰਾ ਨਜ਼ਰ ਪੈ ਜਾਏ, ਮੈਂ ਕਦੇ ਵਾਹ ਲੱਗਦੀ ਸ਼ੂੰ ਕਰਦਾ ਕੋਲੋਂ ਦੀ ਨਹੀਂ ਲੰਘਦਾ। ਪੈਰ ਆਪੇ ਹੀ ਬਰੇਕ ਉੱਪਰ ਚਲਾ ਜਾਂਦਾ ਹੈ। ਕੋਈ ਸੱਤ-ਬਗਾਨਾ ਵੀ ਹੱਥ ਦੇਵੇ ਤਾਂ ਮਗਰ ਬਹਾਲ ਲੈਂਦਾ ਰਿਹਾ ਹਾਂ। ਉਸ ਦਿਨ ਤੋਂ ਮਗਰੋਂ ਤਾਂ ਖਾਸ ਕਰਕੇ, ਜਿੱਦਣ ਲੱਦੂਵਾਲ ਦੇ ਪੁਲ ਦੀ ਨਿਵਾਣ ਕੋਲ ਇਕ ਅਜਨਬੀ ਦਰਸ਼ਣ ਨੇ ਮੇਰੇ 'ਤੇ ਬੜੀ ਹੀ ਮਿਹਰਬਾਨੀ ਕੀਤੀ ਸੀ।

ਉਦੋਂ ਮੇਰੇ ਕੋਲ ਸਕੂਟਰ ਸੀ। ਫਗਵਾੜਾ ਲੰਘਦਿਆਂ ਹੀ ਪੈਟਰੋਲ ਰੀਜ਼ਰਵ 'ਤੇ

ਲੱਗ ਗਿਆ ਸੀ । ਪੈਰ ਪੈਰ 'ਤੇ ਪੈਟਰੋਲ ਪੰਪ ਨੇ ਜੀ. ਟੀ. ਰੋਡ ਉੱਪਰ । ਅਗਲੇ ਦਿਨ ਸ਼ਾਇਦ ਪੈਟਰੋਲ ਦੀਆਂ ਕੀਮਤਾਂ ਵਿਚ ਵਾਧੇ ਦਾ ਐਲਾਨ ਹੋਣਾ ਸੀ । ਸਭਨਾਂ ਪੰਪਾਂ 'ਤੇ 'ਨੋ ਪੈਟਰੋਲ' ਦੀ ਫੱਟੀ ਹੀ ਟੰਗੀ ਹੋਈ ਮਿਲੀ ਸੀ । ਕਈਆਂ ਨੂੰ ਵਾਸਤੇ ਪਾਏ, ਪਰ ਪੈਟਰੋਲ ਦੀ ਤਿੱਪ ਨਹੀਂ ਸੀ ਥਿਆਈ । ਲੋਢੂਵਾਲ ਦੇ ਪੁਲ 'ਤੇ ਟੈਂਕੀ ਵਿਚਲਾ ਆਖਰੀ ਤਿਪਕਾ ਵੀ ਦਮ ਤੋੜ ਗਿਆ । ਘੁਸਮੁਸੇ ਦਾ ਵੇਲਾ ਸੀ । ਬੜੀ ਦੂਰ ਸੀ ਹਾਲੇ ਲੁਧਿਆਣਾ । ਪੈਦਲ ਟੁਰਨ ਤੋਂ ਸਿਵਾ ਕੋਈ ਚਾਰਾ ਨਹੀਂ ਸੀ । ਭਾਣਾ ਮੰਨੀ ਸਕੂਟਰ ਧਰੀਕਦਾ ਆ ਰਿਹਾ ਸਾਂ ਕਿ ਪੁਲ ਦੀ ਨਿਵਾਣ ਤੋਂ ਰਤਾ ਕੁ ਗਾਂਹ ਇਕ ਅਜਨਬੀ ਸਕੂਟਰ ਸਵਾਰ ਨੇ ਦੋ ਕਦਮ ਅੱਗੇ ਆਪਣਾ ਸਕੂਟਰ ਲਿਆ ਖਲਿਆਰਿਆ । "ਕੀ ਗੱਲ ਆ ਭਾਅ ਜੀ, ਪੈਦਲ ਹੀ ਤੁਰੇ ਜਾਂਦੇ ਓ ।" ਚਿਹਰਾ ਬਿਲਕੁਲ ਹੀ ਅਣਪਛਾਣਿਆ, ਪਰ ਬੋਲਾਂ ਵਿਚ ਸ਼ਹਿਦ ਵਰਗੀ ਮਿੱਠੀ ਅਪਣੱਤ ।

"ਪੈਟਰੋਲ ਮੁੱਕ ਗਿਆ ਯਾਰ, ਕਿਤਿਓਂ ਮਿਲਿਆ ਈ ਨੀ ।"

"ਕੋਈ ਗੱਲ ਨੀ ।"

"ਹੈ ਤੁਹਾਡੇ ਕੋਲ ਥੋੜਾ ਜਿਹਾ ਵਾਧੂ ।" ਮੇਰੀ ਅੱਖ ਵਿਚ ਜ਼ਰਾ ਕੁ ਆਸ ਦੀ ਲਿਸ਼ਕ ਆਈ ।

"ਪੈਟਰੋਲ ਤਾਂ ਬੜਾ, ਟੈਂਕੀ ਫੁੱਲ ਪਈ ਆ ਪਰ ਕੱਢਣ ਲਈ ਕੋਲ ਪਾਈਪ ਕੋਈ ਨਹੀਂ ।' ਮੇਰੀ ਅੱਖ ਵਿਚ ਆਈ ਲਿਸ਼ਕ ਹਿਸ ਗਈ ।

"ਕੋਈ ਗੱਲ ਨਹੀਂ, ਤੁਸੀਂ ਜ਼ਰਾ ਸਕੂਟਰ ਰੋੜ੍ਹ ਕੇ ਉੱਪਰ ਚੜ੍ਹ ਜਾਓ ।"

ਮੈਨੂੰ ਉਹਦੀ ਸਬੀਲ ਦੀ ਕੋਈ ਸਮਝ ਨਾ ਆਈ । ਮੂੰਹ ਟੱਡੀ ਉਸ ਵੱਲ ਵੇਖ ਰਿਹਾ ਸਾਂ । ਉਹਦੇ "ਚਲੋ ਚਲੋ" ਆਖਣ 'ਤੇ ਜ਼ਰਾ ਕੁ ਭਾਜ ਲਾ ਕੇ ਸਕੂਟਰ 'ਤੇ ਬੈਠ ਗਿਆ । ਉਸ ਮੇਰੇ ਜ਼ਰਾ ਕੁ ਪਿੱਛੇ ਆ ਕੇ ਆਪਣੀ ਖੱਬੀ ਲੱਤ ਦਾ ਪੱਬ ਮੇਰੇ ਸਕੂਟਰ 'ਤੇ ਟਿਕਾਇਆ ਤੇ ਸ਼ੇਰ ਦਾ ਉਹ ਬੱਚਾ ਆਪਣਾ ਸਕੂਟਰ ਸੰਭਾਲੀ ਮੇਰੇ ਵਾਲੇ ਨੂੰ ਵੀ ਆਪਣੇ ਪੱਬ ਨਾਲ ਧੱਕੀ, ਗਾਂਹ ਟੋਰੀ ਲਿਆਇਆ । ਸਬਜ਼ੀ ਮੰਡੀ ਕੋਲ ਦੇ ਪੈਟਰੋਲ ਪੰਪ ਤੋਂ ਪਾਈਪ ਲੈ ਕੇ ਉਸ ਲਿਟਰ ਕੁ ਪੈਟਰੋਲ ਮੇਰੀ ਟੈਂਕੀ ਵਿਚ ਉਡੇਲ ਦਿੱਤਾ ।

"ਕਰ ਲਓ ਸਟਾਰਟ ਹੁਣ ।"

ਮੈਂ ਸ਼ੁਕਰ ਗੁਜ਼ਾਰੀ ਦਾ ਬੁੱਤ ਬਣਿਆ ਇਸ ਸਤਯੁਗੀ ਸਕੂਟਰ-ਸਵਾਰ ਨੂੰ ਵੇਖ ਰਿਹਾ ਸਾਂ । ਬੜੀ ਆਜਜ਼ੀ ਨਾਲ ਉਹਦਾ ਨਾਂ ਪਤਾ ਪੁੱਛਿਆ । ਆਪਣਾ ਦੱਸਿਆ । ਦਰਸ਼ਣ ਨੂੰ ਕਦੇ ਦਰਸ਼ਣ ਦੇਣ ਦੀ ਤਾਕੀਦ ਕੀਤੀ । ਸੁੱਖੀਂ ਸਾਂਦੀਂ ਖਾਓ-ਪੀਏ ਵੇਲ ਘਰ ਪੁੱਜਾ ।

ਉਹ ਦਿਨ ਸੁ ਦਿਨ, ਮੈਂ ਕਿਸੇ ਸੱਤ-ਬਿਗਾਨੇ ਨੂੰ ਵੀ ਆਪਣੇ ਮਗਰ ਬਿਠਾਉਣ ਤੋਂ ਨਾਂਹ ਨਹੀਂ ਕੀਤੀ । ਉਮਰ ਭਰ ਇੰਝ ਸਵਾਰੀਆਂ ਢੋਣ ਨਾਲ ਵੀ ਮੈਂ ਆਪਣੇ ਆਪ ਨੂੰ ਦਰਸ਼ਣ ਦੇ ਅਹਿਸਾਨ ਤੋਂ ਸੁਰਖਰੂ ਹੋਇਆ ਨਹੀਂ ਸਮਝ ਸਕਦਾ ।

ਤੇ ਉਸ ਰਾਤ ਰਵਿੰਦਰ ਨੇ, ਮੇਰੀ ਸਮੁੱਚੀ ਹੋਂਦ ਵਿਚ ਰਚੇ ਰਮੇਂ ਰਵਿੰਦਰ ਨੇ, ਮੈਨੂੰ ਮੋਟਰ ਸਾਈਕਲ 'ਤੇ ਆਪਣੇ ਨਾਲ ਚੱਲਣ ਨੂੰ ਆਖਿਆ ਸੀ ਤਾਂ ਮੇਰੀ ਜ਼ਬਾਨ 'ਚੰਗਾ'

ਕਹਿਣ ਵੇਲੇ ਸਹਿਜ ਨਹੀਂ ਸੀ ਰਹੀ।

ਹੁਣ ਵੀ ਜਦ ਕਦੇ ਉਸ ਸਥਿਤੀ ਬਾਰੇ ਸੋਚਦਾ ਹਾਂ ਤਾਂ ਮੇਰਾ ਮਨ ਗੁੱਸੇ ਤੇ ਗਿਲਾਨੀ ਨਾਲ ਭਰ ਜਾਂਦਾ ਹੈ।

ਰਵਿੰਦਰ ਤਾਂ ਆਪਣੀ ਨਿੱਕੀ ਜਿਹੀ ਗੱਲ ਕਹਿ ਕੇ ਛੇਤੀ ਹੀ ਘੂਕ ਸੌਂ ਗਿਆ ਸੀ ਪਰ ਮੈਂ ਕਾਫੀ ਦੇਰ ਅਜੀਬੋ ਗਰੀਬ ਸੋਚਾਂ ਦੇ ਤਾਣੇ ਵਿਚ ਉਲਝਿਆ ਉਸਲਵੱਟੇ ਲੈਂਦਾ ਰਿਹਾ ਸੀ।

ਉਨ੍ਹੀਂ ਦਿਨੀਂ ਅਕਾਲੀ ਨਿਰੰਕਾਰੀ ਵਿਰੋਧ ਦੇ ਸਿਲਸਿਲੇ ਵਿਚ ਮੋਟਰ ਸਾਈਕਲ ਸਵਾਰਾਂ ਹੱਥੋਂ ਕਈ ਬੰਦਿਆਂ ਦੇ ਕਤਲ ਹੋਣ ਦੀਆਂ ਵਾਰਦਾਤਾਂ ਹੋਈਆਂ ਸਨ। ਅਜੇਹੀਆਂ ਵਾਰਦਾਤਾਂ ਨੂੰ ਰੋਕਣ ਲਈ ਸਰਕਾਰ ਨੂੰ ਇਕ 'ਸ਼ਾਨਦਾਰ' ਸਬੀਲ ਸੁੱਝੀ ਸੀ। ਪਹਿਲਾਂ ਦਿਨ ਦੇ ਛਿਪਾ ਨਾਲ ਤੇ ਫੇਰ ਸਾਰਾ ਦਿਨ ਹੀ ਮੋਟਰ ਸਾਈਕਲ ਉੱਪਰ ਦੋ'ਹ ਮਰਦਾਵੀਆਂ ਸਵਾਰੀਆਂ ਦੇ ਚੜ੍ਹਨ ਦੀ ਪੰਜਾਬ ਭਰ ਵਿਚ ਮਨਾਹੀ ਕਰ ਦਿੱਤੀ ਗਈ ਸੀ। ਕਾਤਲਾਂ ਦੇ ਰਾਇਲ-ਇਨ-ਫੀਲਡ ਉੱਪਰ ਸਵਾਰ ਹੋਣ ਦੀਆਂ ਖਬਰਾਂ ਆਮ ਪੜ੍ਹਨ ਸੁਣਨ ਵਿਚ ਆਉਂਦੀਆਂ ਸਨ। ਇਸ ਲਈ ਰਾਇਲ-ਇਨ-ਫੀਲਡ ਉੱਪਰ ਸਵਾਰ ਇਕਹਿਰੀ ਸਵਾਰੀ ਨੂੰ ਵੀ ਪੁਲਿਸ ਵਾਲਿਆਂ ਨੇ ਹੋਰੂ ਹੋਰੂ ਪਾੜਵੀਆਂ ਨਜ਼ਰਾਂ ਨਾਲ ਵੇਖਣਾ ਸ਼ੁਰੂ ਕਰ ਦਿੱਤਾ ਸੀ। ਕਾਤਲਾਂ ਨੇ ਤਾਂ ਇੰਝ ਕੀ ਫੜੇ ਜਾਣਾ ਸੀ! ਹਾਂ, ਮੋਟਰ ਸਾਈਕਲਾਂ ਵਾਲਿਆਂ ਦੀ ਚੈਕਿੰਗ ਜ਼ਰੂਰ ਵਧ ਗਈ ਸੀ। ਪੁਲਿਸ ਵਾਲਿਆਂ ਨੂੰ ਆਮ ਸ਼ਹਿਰੀਆਂ ਨੂੰ ਤੰਗ ਕਰਕੇ ਮੁਰਗੇ ਮਾਰਨ ਦਾ ਸੋਹਣਾ ਬਹਾਨਾ ਮਿਲ ਗਿਆ ਸੀ। ਦੂਜੀ ਸਵਾਰੀ ਮਗਰ ਬਿਠਾਉਣ ਤੋਂ ਡਰ ਲੱਗਣ ਲੱਗ ਪਿਆ ਸੀ। ਨਾਂਹ ਕਰਨ ਨਾਲ ਉਂਝ ਮਨ ਮੰਦਾ ਪੈਂਦਾ ਸੀ। ਅਜੀਬ ਦੁਸ਼ਵਾਰੀ ਵਿਚ ਫਸੇ ਕਈ ਧਮਾਤੜਾਂ ਨੇ ਤੇ ਮੋਟਰ ਸਾਈਕਲਾਂ 'ਤੇ ਚੜ੍ਹਨਾ ਹੀ ਬਹੁਤ ਘੱਟ ਕਰ ਦਿੱਤਾ ਸੀ।

ਮੇਰੇ ਗਵਾਂਢ ਵਿਚ ਹੀ ਰਹਿੰਦਾ ਇਕ ਸ਼ਰੀਫ ਬੈਂਕ ਅਫਸਰ ਦੋ ਵਾਰ ਪੁਲਿਸ ਵਾਲਿਆਂ ਦੀ ਚੱਟੀ ਭਰ ਚੁੱਕਾ ਸੀ। ਇਕ ਵਾਰ ਤਾਂ ਵਿਚਾਰੇ ਨੂੰ ਛੁੱਟੀ ਲੈ ਕੇ ਚਲਾਣ ਭੁਗਤਣ ਦੀ ਖਲਜਗਣ ਵਿਚੀਂ ਗੁਜ਼ਰਨਾ ਪਿਆ ਸੀ।

ਇਕ ਵਾਰ ਰਾਤ ਦੇ ਅੱਠ ਕੁ ਵਜੇ, ਦੇਸ਼ ਭਗਤ ਯਾਦਗਾਰ ਹਾਲ ਵਿਚ ਲੇਖਕ ਸਭਾ ਵੱਲੋਂ ਕਰਵਾਏ ਜਾ ਰਹੇ ਨਾਟਕ ਵੇਖਣ ਲਈ ਗੜ੍ਹੇ ਤੋਂ ਸ਼ਹਿਰ ਵੱਲ ਆ ਰਿਹਾ ਸਾਂ। ਰੇਲਵੇ ਫਾਟਕ ਦੇ ਕੋਲ ਰੱਸਾ ਤਾਣ ਕੇ ਖਲੋਤੇ ਦੋ ਪੁਲਸੀਆਂ ਨੇ ਲਾਲ ਪੱਟੀ ਵਾਲੀ ਬਾਂਹ ਖੜ੍ਹੀ ਕਰਕੇ ਰੁਕਣ ਦਾ ਇਸ਼ਾਰਾ ਕੀਤਾ। ਮਸਾਂ ਥਾਂਹੇਂ ਬਰੇਕਾਂ ਲਾ ਕੇ ਮੋਟਰ ਸਾਈਕਲ ਰੋਕਿਆ। ਪਿੱਛੇ ਕੋਈ ਸਵਾਰੀ ਨਹੀਂ ਸੀ ਬੈਠੀ। ਇਹ ਵੇਖਕੇ ਪੁਲਿਸ ਵਾਲਿਆਂ ਨੂੰ ਨਿਰਾਸ਼ਾ ਹੋਈ। ਪਰ ਅਫਸਰੀ ਵਿਖਾਉਣ ਦਾ ਮੌਕਾ ਉਹ ਅਜਾਈਂ ਨਹੀਂ ਗਵਾਉਣਾ ਚਾਹੁੰਦੇ ਸਨ।

"ਕਿੱਥੋਂ ਆ ਰਹੇ ਹੋ ?" ਉਨ੍ਹਾਂ ਪੁੱਛ-ਗਿੱਛ ਸ਼ੁਰੂ ਕਰ ਦਿੱਤੀ।

"ਗੜ੍ਹੇ ਤੋਂ"।

"ਗੜ੍ਹੇ ਤੋਂ ਕਿਹੜਿਓਂ ?"

"ਕੈਪਟਨ ਪ੍ਰੇਮ ਸਿੰਘ ਦਿਓ।" ਕੈਪਟਨ ਸ਼ਬਦ ਨੂੰ ਮੈਂ ਜਾਣ ਬੁੱਝ ਕੇ ਹੀ ਘਰੋੜ ਕੇ ਆਖਿਆ ਸੀ। ਪ੍ਰੇਮ ਸਿੰਘ ਇਸ ਇਲਾਕੇ ਦਾ ਜਾਣਿਆਂ-ਪਛਾਣਿਆਂ ਬਾਰਸੂਖ ਨਾਂ ਹੈ। ਐਨ ਸੰਭਵ ਹੈ ਕਿ ਇਨ੍ਹਾਂ ਪੁਲਸੀਆਂ ਨੂੰ ਇਸ ਨਾਂ ਵਾਲੇ ਬੰਦੇ ਬਾਰੇ ਜਾਣਕਾਰੀ ਵੀ ਹੋਏ। ਸੁਣਕੇ ਉਹ ਕੁੱਝ ਢਿੱਲੇ ਜਿਹੇ ਪੈ ਗਏ।

"ਬਾਬੂ ਜੀ, ਪੁੱਛ ਗਿੱਛ ਕਰਨਾ ਸਾਡਾ ਫਰਜ਼ ਹੈ। ਇਹ ਗੱਡੀ ਤੁਸੀਂ ਜਾਣਦੇ ਹੋ, ਅੱਜ ਕੱਲ੍ਹ ਬੜੀ ਖ਼ਤਰਨਾਕ ਸਮਝੀ ਜਾਂਦੀ ਹੈ"।

"ਤੁਸੀਂ ਗੱਡੀ ਹੀ ਵੇਖਦੇ ਹੋ ਜਾਂ ਉੱਪਰ ਬੈਠੀ ਸਵਾਰੀ ਵੀ?" ਮੇਰੀ ਆਵਾਜ਼ ਵਿਚ ਥੋੜ੍ਹੀ ਜਿਹੀ ਤਲਖੀ ਆ ਗਈ ਸੀ।

"ਕੋਈ ਨਹੀਂ ਬਾਬੂ ਜੀ ਜਾਓ। ਸਾਨੂੰ ਤਾਂ ਉੱਪਰੋਂ ਆਇਆ ਹੁਕਮ ਵਜਾਉਣਾ ਹੀ ਪੈਂਦਾ ਹੈ"।

ਮੇਰਾ ਹੱਥ ਥੋੜ੍ਹਾ ਜਿਹਾ ਉਪਰ ਸੀ। ਇਸ ਹਾਲਤ ਵਿਚ ਹੀ ਅਗਾਂਹ ਜਾਣਾ ਬਿਹਤਰ ਸਮਝਿਆ। ਪੁਲਿਸ ਵਾਲਿਆਂ ਦਾ ਕੀ ਹੈ? ਉਨ੍ਹਾਂ ਕੋਲ ਤਾਂ ਸ਼ਾਇਦ ਬੰਦੇ ਦਾ ਚਾਲਾਨ ਕਰਨ ਲਈ ਕੋਤਰ ਸੌ ਨੁਕਸਾਂ ਦੀ ਲੰਮੀ ਸੂਚੀ ਹੁੰਦੀ ਹੈ।

ਰਵਿੰਦਰ ਕੋਲ ਡਬਲ ਬੈੱਡ 'ਤੇ ਪਿਆ ਮੈਂ ਇਨ੍ਹਾਂ ਗਿਣਤੀਆਂ ਵਿਚ ਹੀ ਪਿਆ ਹੋਇਆ ਸਾਂ ਕਿ ਉੱਦਣ ਤਾਂ ਮੈਂ ਇਕੱਲਾ ਸਾਂ। ਨਾਲੇ ਉਹ ਅਜਿਹੀਆਂ ਵਾਰਦਾਤਾਂ ਦੇ ਸ਼ੁਰੂ ਦੇ ਦਿਨ ਸਨ। ਹੁਣ ਹਾਲਾਤ ਪਹਿਲਾਂ ਨਾਲੋਂ ਕਿਤੇ ਗੰਭੀਰ ਸੀ। ਉਸੇ ਗੜ੍ਹਾ ਰੋਡ 'ਤੇ ਜਾਂਦਿਆਂ ਦੋਹਰੀ ਸਵਾਰੀ ਲਈ ਪੁਲਿਸ ਵਾਲੇ ਸਹਿਜੇ ਹੀ ਟੰਟਾ ਖੜ੍ਹਾ ਕਰ ਸਕਦੇ ਸਨ। ਇਹ ਟੰਟੇ ਦਾ ਭੈ ਹੀ ਰਵਿੰਦਰ ਨੂੰ 'ਅੱਛਾ' ਕਹਿਣ ਸਮੇਂ ਮੇਰੀ ਜ਼ਬਾਨ ਉੱਪਰ ਆਈ ਹਿਚਕਚਾਹਟ ਦਾ ਕਾਰਨ ਸੀ।

ਰੱਬ ਵਰਗਾ ਆਸਰਾ ਹੁੰਦਾ ਹੈ ਰਵਿੰਦਰ ਵਰਗੇ ਮਿੱਤਰਾਂ ਦਾ। ਇਸ ਨਵੇਂ ਬਣੇ 'ਕਾਨੂੰਨ' ਨੇ ਮੇਰੇ ਮਨ ਵਿਚ ਇਹੋ ਜਿਹੇ ਮਿੱਤਰ ਦੇ ਨਿਗੂਣੇ ਜਿਹੇ ਕੰਮ ਆਉਣ ਲਈ ਹਿਚਕਚਾਹਟ ਪੈਦਾ ਕੀਤੀ ਸੀ। ਬੜਾ ਗੁੱਸਾ ਸੀ ਮੇਰੇ ਮਨ ਵਿਚ ਅਜਿਹੇ ਕਾਨੂੰਨਸਾਜ਼ਾਂ ਤੇ ਕਾਨੂੰਨ ਦੇ ਪਹਿਰੇਦਾਰਾਂ ਉੱਪਰ।

ਚੱਕੇ ਹੋਏ ਕਾਨੂੰਨਾਂ ਦੇ। ਕੋਈ ਤੁਕ ਵੀ ਹੋਵੇ ਇਸ ਕਾਨੂੰਨ ਵਿਚ। ਕਤਲ ਲੋਕ ਪੈਦਲ ਤੁਰਕੇ ਨਹੀਂ ਕਰਦੇ ਕਿ ਗੱਡੀਆਂ ਵਿਚ ਚੜ੍ਹਕੇ ਬੰਦੇ ਨਹੀਂ ਮਾਰੇ ਜਾਂਦੇ। ਕਾਸ਼ ਕਾਸ 'ਤੇ ਚੜ੍ਹਨ ਦੀ ਮਨਾਹੀ ਕਰਨਗੇ ਇਹ ਅਮਨ ਕਾਨੂੰਨ ਦੇ ਪਹਿਰੇਦਾਰ। ਨਾਲੇ ਹੈ ਤਾਂ ਆਖਰ ਮੋਟਰ ਸਾਈਕਲ ਹੀ। ਕੋਈ ਇੰਦਰ ਦੇਵਤੇ ਦਾ ਉਡਨ-ਖਟੋਲਾ ਤਾਂ ਨਹੀਂ ਜੋ ਇਨ੍ਹਾਂ ਮਾਤ-ਲੋਕ ਦੇ ਅਧਿਕਾਰੀਆਂ ਤੋਂ ਫੜਿਆ ਨਹੀਂ ਜਾਂਦਾ। ਕੋਈ ਲੁਕ ਛਿਪਕੇ ਤਾਂ ਵਾਰਦਾਤ ਕਰਦੇ ਨਹੀਂ ਉਹ ਲੋਕ! ਦਿਨ-ਦੀਵੀਂ ਸੂਬੇ ਦੀ ਰਾਜਧਾਨੀ ਦੇ ਸੈਕਟਰੀਏਟ ਵਿਚ, ਉਹਦੇ ਬਾਡੀ-ਗਾਰਡ ਦੇ ਹੁੰਦੇ ਸੁੰਦੇ, ਇਕ ਆਹਲਾ ਆਈ. ਏ. ਐਸ. ਅਫ਼ਸਰ 'ਤੇ ਗੋਲੀ ਚਲਾਕੇ ਉਹਨੂੰ ਜ਼ਖਮੀ ਕੀਤਾ ਗਿਆ। ਭਰਾ ਉਹਦਾ ਥਾਂ ਮਾਰ ਦਿੱਤਾ ਗਿਆ ਸੀ। ਅਖੇ ਕਾਤਲ ਮੋਟਰ ਸਾਈਕਲ 'ਤੇ ਫਰਾਰ ਹੋ ਗਏ। ਕੋਈ ਗਿਰਫਤਾਰੀ ਨਹੀਂ ਹੋ ਸਕੀ। ਲਾਹਣਤ ਹੈ ਅਜਿਹੇ ਸੁਰੱਖਿਆ ਪ੍ਰਬੰਧਾਂ ਉਤੇ। ਸਰਕਾਰ ਦੇ ਨੱਕ ਹੇਠ ਬੰਦੇ ਕਤਲ ਹੋ ਰਹੇ

ਸਨ। ਮੰਤਰੀਆਂ ਦੇ ਘਰੀਂ ਬੰਬ ਸੁੱਟੇ ਜਾ ਰਹੇ ਸਨ। ਪਬਲਿਕ ਜਲਸੇ ਵਿਚ ਤਕਰੀਰ ਕਰਨ ਗਿਆ ਮੁੱਖ ਮੰਤਰੀ ਆਪਣੇ ਉੱਤੇ ਸੁੱਟੇ ਬੰਬ ਦੇ ਦੇਵਨੇਤ ਨਾ ਫਟਣ ਕਾਰਨ ਮਸੀਂ ਬਚਿਆ। ਅਖੇ ਬੰਬ ਸੁੱਟਣ ਵਾਲਿਆਂ ਕੋਲ ਮੋਟਰ ਸਾਈਕਲ ਸੀ। ਤੇ ਤੁਹਾਡੇ ਮੋਟਰ ਸਾਈਕਲਾਂ, ਜੀਪਾਂ ਤੇ ਕਾਰਾਂ ਨੂੰ ਕੀ ਮੰਨੋ ਪਈ ਹੋਈ ਹੈ ?

ਜਲੰਧਰ ਸ਼ਹਿਰ ਦੇ ਗੱਭ ਵਿਚ ਵਾਪਰੀ ਇਕ ਹੋਰ ਘਟਨਾ ਚੇਤੇ ਵਿਚ ਉੱਘੜੀ। ਵਕੂਆ ਮੁੱਖ ਕਚਹਿਰੀ। ਪੁਲਿਸ ਦੀ ਹਿਫ਼ਾਜ਼ਤ ਵਿਚ ਅਦਾਲਤ ਵਿਚ ਪੇਸ਼ ਹੋਣ ਲਈ ਲਿਆਂਦਾ ਗਿਆ ਮੁਲਜ਼ਮ, ਦਿਨੇ-ਦੁਪਹਿਰੇ ਉਹਦੇ ਦੁਸ਼ਮਣਾਂ ਨੇ ਗੋਲੀ ਨਾਲ ਭੁੰਨ ਸੁੱਟਿਆ। ਇਕ ਸਿਪਾਹੀ ਬਾਂਹੇ ਮਾਰਿਆ ਗਿਆ। ਚਹੁੰ ਕਦਮਾਂ 'ਤੇ ਡੀ. ਸੀ. ਦਾ ਦਫ਼ਤਰ ਤੇ ਦਸਾਂ ਕਦਮਾਂ 'ਤੇ ਪੁਲਿਸ ਕਪਤਾਨ ਦਾ। ਜਲੰਧਰ ਸ਼ਹਿਰ, ਪੁਲਿਸ ਪੀ. ਏ. ਪੀ. ਦਾ ਕੇਂਦਰ, ਬਾਰਡਰ ਸਕਿਊਰਿਟੀ ਫੋਰਸ ਦਾ ਗੜ੍ਹ, ਫੌਜ ਦੀ ਛਾਉਣੀ। ਸ਼ਹਿਰ ਦੇ ਚੌਹੀਂ ਪਾਸੀਂ ਰੇਲਵੇ ਫਾਟਕ ਬੰਦ ਕਰਵਾ ਦਿੱਤੇ ਜਾਣ ਤਾਂ ਕਾਤਲਾਂ ਦੇ ਭੱਜਣ ਨੂੰ ਕੋਈ ਰਾਹ ਨਹੀਂ। ਫੇਰ ਕਾਤਲਾਂ ਨੇ ਵਾਰਦਾਤ ਕਰਨ ਮਗਰੋਂ ਨੱਠਣ ਦੀ ਕੋਈ ਕਾਹਲ ਨਹੀਂ ਕੀਤੀ ਸੀ। ਜੀਅ ਆਏ ਬੰਦੇ ਮਾਰਕੇ ਕਚਹਿਰੀਆਂ ਵਾਲੇ ਚੌਂਕ ਵਿਚ ਜੀ. ਟੀ. ਰੋਡ ਉੱਪਰ ਉਨ੍ਹਾਂ ਪੂਰਾ ਮਜਮਾ ਲਾਇਆ। ਰੱਜਕੇ ਸ਼ਰਾਬ ਪੀਤੀ। ਬੱਕਰੇ ਬੁਲਾਏ, ਭੰਗੜੇ ਪਾਏ। ਆਪਣੇ ਰਾਹ ਆਏ। ਮਨ-ਮਾਨੀਆਂ ਕਰਕੇ ਆਪਣੇ ਰਾਹ ਗਏ। ਕਿਸੇ ਨੇ ਰਾਹ ਰੋਕਣ ਦੀ ਜੁਰਅਤ ਨਹੀਂ ਕੀਤੀ।

ਤੇ ਸਾਧਾਰਨ ਅਮਨ-ਪਸੰਦ ਸ਼ਹਿਰੀਆਂ ਨੂੰ ਐਵੇਂ ਹੈਰਾਨ ਕੀਤਾ ਜਾ ਰਿਹਾ ਸੀ। ਨਹਿਰ ਦੇ ਪੁਲਾਂ ਤੇ ਰੇਲਵੇ ਲਾਈਨਾਂ ਦੇ ਫਾਟਕਾਂ ਉੱਪਰ ਬੈਰੀਅਰ ਬਣਾ ਕੇ ਆਪੋ ਆਪਣੇ ਕੰਮੀਂ ਜਾਂਦੇ ਲੋਕਾਂ ਨੂੰ ਖਾਮਖਾਹ ਤੰਗ ਕੀਤਾ ਜਾਂਦਾ ਸੀ। ਉਨ੍ਹਾਂ ਦਾ ਕਸੂਰ ? ਅਖੇ ਤੁਸੀਂ ਮੋਟਰ ਸਾਈਕਲ 'ਤੇ ਦੋ ਜਣੇ ਚੜ੍ਹੇ ਹੋ ?

ਇਨ੍ਹਾਂ ਵਿਸ-ਘੋਲਵੀਆਂ ਸੋਚਾਂ ਵਿਚ ਕਿਤੇ ਦਿਨ ਦੇ ਚੜ੍ਹਾ ਨਾਲ ਜਾਕੇ ਬਿੰਦ ਭਰ ਲਈ ਮੇਰੀ ਅੱਖ ਲੱਗੀ ਹੋਵੇਗੀ ਕਿ ਰਵਿੰਦਰ ਨੇ 'ਵਾਜ ਮਾਰਕੇ ਜਗਾ ਲਿਆ।

ਤਿਆਰ ਹੋ ਕੇ ਮੋਟਰ ਸਾਈਕਲ ਵਰਾਂਡੇ ਵਿਚੋਂ ਬਾਹਰ ਕੱਢਿਆ ਹੀ ਸੀ ਕਿ ਰਵਿੰਦਰ ਦੇ ਛੋਟੇ ਭਰਾ ਨੇ ਹੈਰਾਨ ਹੋ ਕੇ ਪੁੱਛਿਆ।

"ਭਾਅ ਜੀ ਦੋਵੇਂ ਮੋਟਰ ਸਾਈਕਲ 'ਤੇ ਜਾ ਰਹੇ ਹੋ ?"

"ਆਹੋ"।

"ਕੱਲ੍ਹ ਫਗਵਾੜੇ ਤਾਂ ਬੜੀ ਸਖ਼ਤ ਚੈਕਿੰਗ ਸੀ। ਬੜੇ ਚਲਾਨ ਹੋਏ।"

"ਕੀ ਗੱਲ ?"

ਛੋਟੇ ਨੇ ਸਾਰੀ ਕਹਾਣੀ ਸੰਖੇਪ ਵਿਚ ਦੱਸ ਦਿੱਤੀ। ਰਵਿੰਦਰ ਤਾਜ਼ਾ ਤਾਜ਼ਾ ਬਾਹਰੋਂ ਆਇਆ ਸੀ। ਇਸ ਜੁਰਮ ਦੀ 'ਸੰਗੀਨੀ' ਉਹਦੀ ਸਮਝ ਨਾ ਆਈ।

"ਕੋਈ ਗੱਲ ਨਹੀਂ। ਦੇਖੀ ਜਾਊ।" ਉਸ ਬੇਪਰਵਾਹੀ ਨਾਲ ਆਖਿਆ।

ਮੈਂ ਵੀ ਬੇਪਰਵਾਹੀ ਦਾ ਹੀ ਅਭਿਨੈ ਕੀਤਾ। ਮਦਨ ਦੇ ਦੇਖਦਿਆਂ ਹੀ ਦੇਖਦਿਆਂ ਅਸੀਂ ਅਹੁ ਗਏ ਅਹੁ ਗਏ ਹੋ ਗਏ। ਨੇੜੇ ਤੇੜੇ ਦੇ ਚਾਰ ਪੰਜ ਪਿੰਡ ਭੁਗਤਾਏ। ਕਾਹਲੀ

ਕਰਦਿਆਂ ਵੀ ਦਿਨ ਢਲ ਚੁੱਕਾ ਸੀ । ਰਾਤ ਅਸੀਂ ਹਰ ਹਾਲਤ ਵਿਚ ਗੜ੍ਹ ਵਾਲੇ ਦੋਸਤਾਂ ਕੋਲ ਹੀ ਰਹਿਣਾ ਚਾਹੁੰਦੇ ਸਾਂ । ਮਾਹਲਾਂ ਤੋਂ ਨਿਕਲਦਿਆਂ ਹੀ ਕੀਲੀ ਜ਼ਰਾ ਵਧੇਰੇ ਨੱਪ ਦਿੱਤੀ ।

ਫਗਵਾੜਾ ਅਸੀਂ ਸੁੱਖ ਸਾਂਦ ਨਾਲ ਹੀ ਲੰਘ ਗਏ । ਚਹੇੜੂ ਟੱਪਦਿਆਂ ਹੀ ਗੜ੍ਹ ਵਾਲਾ ਬੈਰੀਅਰ ਮੇਰੀਆਂ ਅੱਖਾਂ ਸਾਹਮਣੇ ਵਾਰ ਵਾਰ ਆਉਣ ਲੱਗਾ । ਖਜੂਰਲੇ ਤੋਂ ਪਰਾਗਪੁਰ ਵਿੱਚੀਂ ਸਿੱਧੀ ਛਾਉਣੀ ਨੂੰ ਜਾਂਦੀ ਸੜਕ 'ਤੇ ਮੋਟਰ ਸਾਈਕਲ ਮੋੜਿਆ ਤਾਂ ਰਵਿੰਦਰ ਨੇ ਰਤਾ ਹੈਰਾਨ ਹੁੰਦਿਆਂ ਪੁੱਛਿਆ, "ਇਹ ਕੋਈ ਨਵੀਂ ਸੜਕ ਬਣੀ ਆ ?"

"ਆਹੋ । ਸ਼ਾਰਟ-ਕੱਟ ਹੈ । ਨਾਲੇ ਇੱਧਰ ਪੁਲਸੀਏ ਟੱਕਰਨ ਦਾ ਅਮਕਾਨ ਵੀ ਘੱਟ ਹੈ ।"

ਪਰ ਸਾਡੇ ਨਾਲ ਉਹੀ ਗੱਲ ਹੋਈ ਅਖੇ "ਮੂਸਾ ਭੱਜਾ ਮੌਤ ਤੋਂ ਅੱਗੇ ਮੌਤ ਖੜ੍ਹੀ ।"

ਛਾਉਣੀ ਤੋਂ ਬਾਹਰ ਹੀ ਲਾਲ ਪੱਟੀ ਵਾਲੀ ਬਾਂਹ ਹਾਜ਼ਰ ਸੀ । ਨਾ ਅੱਗੇ ਜਾਣ ਜੋਗੇ ਨਾ ਪਿੱਛੇ ਮੁੜਨ ਜੋਗੇ । ਸੜਕ ਦੇ ਸੱਜੇ ਹੱਥ ਦੋ ਤਿੰਨ ਟਰੱਕ ਕੱਚੇ ਲੱਥੇ ਖੜ੍ਹੇ ਸਨ । ਉਨ੍ਹਾਂ ਨੇ ਵੀ ਸ਼ਾਇਦ ਸਾਡੇ ਵਾਂਗ ਸ਼ਾਰਟ-ਕੱਟ ਲੱਭਣ ਦੀ ਹੀ ਹੁਸ਼ਿਆਰੀ ਦਿਖਾਈ ਹੋਵੇ ।

"ਲਾ ਲਓ ਸਟੈਂਡ 'ਤੇ ।" ਪੁਲਿਸ ਵਾਲਿਆਂ ਬੜੇ ਇਤਮੀਨਾਨ ਨਾਲ ਕਿਹਾ ।

"ਕੀ ਗੱਲ ਹੈ ਜੀ ?" ਰਵਿੰਦਰ ਨੇ ਭੋਲਾ ਪਾਤਸ਼ਾਹ ਬਣਦਿਆਂ ਪੁੱਛਿਆ ।

"ਹੁਣੇ ਦੱਸਦੇ ਹਾਂ । ਅਫ਼ਸਰਾਂ ਨੂੰ ਜ਼ਰਾ ਉਧਰੋਂ ਵਿਹਲੇ ਹੋ ਲੈਣ ਦਿਓ ।"

ਦੋਹ ਕੁ ਮਿੰਟਾਂ ਮਗਰੋਂ ਇਕ ਹੈੱਡ ਕਾਂਸਟੇਬਲ ਸਾਡੇ ਕੋਲ ਆਉਂਦਿਆਂ ਹੀ ਬੋਲਿਆ, "ਬਲਵੀਰ ਲੈ ਚੱਲ ਠਾਣੇ ਇਨ੍ਹਾਂ ਨੂੰ ।"

ਬੜੀ ਕੁੜਿੱਕੀ ਵਿਚ ਫਸੇ ਖਲੋਤੇ ਸਾਂ । ਮਿੱਤਰਾਂ ਦੀ ਮਿਜਮਾਨੀ ਦੀ ਥਾਂ ਥਾਣਾ ਬੜਾ ਬਦਸ਼ਗਨਾ ਬਦਲ ਸੀ । ਰਵਿੰਦਰ ਨੇ ਮੇਰੇ ਵੱਲ ਝਾਕਿਆ ਤੇ ਮੈਂ ਉਸ ਵੱਲ ।

"ਕੋਈ ਗੱਲ ਨਹੀਂ" । ਮੈਂ ਹੌਲੀ ਦੇਣੀ ਉਸਨੂੰ ਕਿਹਾ । ਮਨ ਵਿਚ ਬਹੁਤੀ ਜ਼ਿਆਦਾ ਘਬਰਾਹਟ ਨਹੀਂ ਸੀ । ਪੁਲਸੀਆਂ ਦੇ ਪਹਿਲੇ ਦਬਕੇ ਤੇ ਅਖੀਰੀ ਛੋਟਾਂ ਵਿਚਕਾਰ ਦੀ ਵਿੱਥ ਦਾ ਮੈਨੂੰ ਰਵਿੰਦਰ ਦੇ ਟਾਕਰੇ 'ਤੇ ਵਧੇਰੇ ਗਿਆਨ ਸੀ । ਏਨੇ ਨੂੰ ਟਰੱਕਾਂ ਵਾਲਿਆਂ ਨਾਲ ਨਿਬੇੜਾ ਕਰਕੇ ਥਾਣੇਦਾਰ ਸਾਹਿਬ ਵੀ ਆ ਚੁੱਕੇ ਸਨ ।

"ਕਿਹਦਾ ਬਈ ਮੋਟਰ ਸਾਈਕਲ" ।

"ਜੀ ਮੇਰਾ ।"

"ਕਾਗਜ਼ ਹੈਗੇ" ।

"ਪੂਰੇ ਜੀ ।"

"ਦਿਖਾਲੋ ।"

ਦਿਖਾਏ । ਕਾਗਜ਼ ਠੀਕ ਸਨ ।

"ਤੁਹਾਨੂੰ ਪਤਾ ਨਹੀਂ ਕਿ ਮੋਟਰ ਸਾਈਕਲ 'ਤੇ ਡਬਲ ਰਾਈਡਿੰਗ ਦੀ ਮਨਾਹੀ ਹੈ । ਅਖ਼ਬਾਰ ਨੀ ਪੜ੍ਹਦੇ ਹੁੰਦੇ ?"

"ਅਖ਼ਬਾਰ ਤਾਂ ਜੀ ਪੜ੍ਹੀਦੀ ਹੈ । ਦਰਅਸਲ ਇਹ ਮੇਰਾ ਦੋਸਤ ਬਾਹਰੋਂ ਆਇਆ ।

ਕਈ ਰਿਸ਼ਤੇਦਾਰਾਂ ਨੂੰ ਮਿਲਣਾ ਸੀ। ਬੱਸਾਂ ਦਾ ਕੋਈ ਟੈਮ ਨੀ ਸੀ। ਸਾਰੇ ਥਾਵੀਂ ਰੁਕਦੀਆਂ ਵੀ ਨੀ।"

"ਚਲੋ ਇਹ ਭਾਈ ਸਾਹਿਬ ਤਾਂ ਬਾਹਰੋਂ ਆਏ ਹਨ। ਤੁਹਾਨੂੰ ਤਾਂ ਪਤਾ ਈ ਹੋਣਾ।"

"ਹਾਂ ਜੀ ਪਤਾ ਤਾਂ ਸੀ। ਇਨ੍ਹਾਂ ਕਿਹਾ। ਬੱਸ ਨਾਂਹ ਕਰਨ ਨੂੰ ਈ ਮਨ ਨਹੀਂ ਕੀਤਾ। ਇਨ੍ਹਾਂ ਕੋਲ ਜਾਈਏ ਤਾਂ ਏਨੀ ਸੇਵਾ ਕਰਦੇ ਹਨ। ਮੈਂ ਕਿਹਾ ਕਿ ਇਹ ਕੀ ਸੋਚਣਗੇ ਕਿ ਪੰਜਾਬੀਆਂ ਵਿਚ ਪ੍ਰਾਹੁਣਚਾਰੀ ਬਿਲਕੁਲ ਹੀ ਨਹੀਂ ਰਹੀ।"

ਪਤਾ ਨਹੀਂ ਕੋਈ ਚੰਗੀ ਸੈਂਤ ਈ ਘੜੀ ਸੀ। ਥਾਣੇਦਾਰ ਦੇ ਮਨ ਮਿਹਰ ਪੈ ਗਈ।

"ਚੰਗਾ ਜਾਓ ਪਰ ਮੋਟਰ ਸਾਈਕਲ ਉੱਪਰ ਚੜ੍ਹਿਓ ਨਾ। ਮੈਂ ਤਾਂ ਛੱਡ ਦਿੱਤਾ ਹੋਰ ਕਿਸੇ ਅਫ਼ਸਰ ਨੇ ਨੀਂ ਛੱਡਣਾ।"

"ਚੰਗਾ ਜੀ ਬਹੁਤ ਬਹੁਤ ਧੰਨਵਾਦ।"

ਰਵਿੰਦਰ ਨੇ ਵੀ "ਥੈਂਕ ਯੂ ਰੀਅਲੀ ਵੈਰੀ ਮੱਚ" ਕਿਹਾ ਤੇ ਅਸੀਂ ਦੋਨੋਂ ਹੌਲੀ ਹੌਲੀ ਆਪਣੇ ਰਾਹੇ ਪੈ ਗਏ।

ਬਿੰਦ ਕੁ ਪਿੱਛੋਂ ਥਾਣੇਦਾਰ ਤੇ ਕੁਝ ਹੋਰ ਬੰਦੇ ਜੀਪ ਵਿਚ ਸਾਡੇ ਕੋਲ ਦੀ ਲੰਘੇ ਤੇ ਮਗਰ ਹੀ ਮੋਟਰ ਸਾਈਕਲ 'ਤੇ ਹੈਡ ਕਾਂਸਟੇਬਲ ਤੇ ਸਿਪਾਹੀ ਘੂੰ ਕਰਦੇ ਲੰਘ ਗਏ।

"ਇਨ੍ਹਾਂ ਲਈ ਡਬਲ ਰਾਈਡਿੰਗ ਕੋਈ ਓਫੈਂਸ ਨਹੀਂ ?"

ਰਵਿੰਦਰ ਦੇ ਇਸ ਸੁਆਲ ਦੇ ਜੁਆਬ ਵਿਚ ਮੈਂ ਆਪਣੇ ਮਨ ਵਿਚਲੀ ਸਥਾਨਕ ਪੁਲਿਸ ਪ੍ਰਬੰਧ ਦੇ ਖਿਲਾਫ਼ ਜਮ੍ਹਾਂ ਹੋਈ ਸਾਰੀ ਜ਼ਹਿਰ ਉਗਲੱਛ ਸੁੱਟੀ। ਰਾਤੀਂ ਜਿਹੜੇ ਖਿਆਲ ਮੇਰੇ ਮਨ ਵਿਚ ਆਉਂਦੇ ਰਹੇ ਸਨ, ਉਨ੍ਹਾਂ ਦਾ ਸਾਰ ਕਹਿ ਸੁਣਾਇਆ।

ਗੱਲਾਂ ਗੱਲਾਂ ਵਿਚ ਹੀ ਸਦਰ ਬਾਜ਼ਾਰ ਲੰਘੇ ਤਾਂ ਅਗਲੇ ਚੌਂਕ 'ਤੇ ਸਟੈਂਡ ਲੱਗੇ ਮੋਟਰ ਸਾਈਕਲ ਦੀ ਗੱਦੀ 'ਤੇ ਬੈਠਾ ਉਹੀ ਹੈਡ ਕਾਂਸਟੇਬਲ ਨਜ਼ਰੀਂ ਪਿਆ। ਨਾਲ ਹੀ ਸਿਪਾਹੀ ਵੀ ਡਟਿਆ ਖੜ੍ਹਾ ਸੀ।

"ਕਿਉਂ ਕਿੱਦਾਂ ਭਾਈ ਸਾਹਿਬ ਪੈਦਲ ਈ ਆ ਰਹੇ ਓ ?" ਉਹਦੀਆਂ ਮੁੱਛਾਂ ਵਿਚ ਖਚਰੀ ਮੁਸਕਰਾਹਟ ਮੇਲ੍ਹ ਰਹੀ ਸੀ।

"ਤੁਹਾਥੋਂ ਡਰਦੇ ਈ, ਅਫ਼ਸਰੋ" ਮੇਰਾ ਰੌਂ ਵੀ ਜ਼ਰਾ ਹਲਕਾ ਫੁਲਕਾ ਹੋ ਚੁੱਕਾ ਸੀ।

"ਲੈ ਬਈ ਸਾਥੋਂ ਕਾਹਦਾ ਡਰ। ਕਿੱਦਾਂ, ਲਾਈ ਨੀ ਛਿੱਟ ਛਿੱਟ।"

"ਨਹੀਂ। ਛਿੱਟ ਛਿੱਟ ਲਾਈ ਹੁੰਦੀ ਤਾਂ ਤੇਰੇ ਹੱਥ ਦਿੱਤਿਆਂ ਹੀ ਰੁਕ ਜਾਂਦੇ। ਘੂੰ ਕਰਦੇ ਨਿਕਲ ਨਾ ਜਾਂਦੇ।"

"ਆ ਜਾਓ, ਪੀ ਲਓ ਫਿਰ ਤਿਬਕਾ ਤਿਬਕਾ।"

"ਨਾ ਬਈ, ਦਾਰੂ ਤਾਂ ਛੱਡਿਆ ਹੋਇਆ।"

"ਇਹ ਚੀਜ਼ ਛੱਡਣ ਵਾਲੀ ਤਾਂ ਹੈ ਨਹੀਂ।"

"ਛੱਡਤੀ ਫੇਰ ਵੀ।"

"ਇਨ੍ਹਾਂ ਭਾਈ ਸਾਹਿਬ ਹੋਰਾਂ ਤਾਂ ਨਹੀਂ ਛੱਡੀ ਹੋਣੀ।"

"ਨਹੀਂ ਮੈਂ ਵੀ ਨਹੀਂ ਪੀਂਦਾ।"

'ਅੱਛਾ, ਤੁਸੀਂ ਛੱਡਤੀ ਹੋਊ । ਅਸੀਂ ਤਾਂ ਨੀ ਛੱਡੀ ।"

"ਤੁਸੀਂ ਜੰਮ ਜੰਮ ਪੀਓ ।"

"ਲੈ ਦਿਓ ਫੇਰ ।"

ਹੈੱਡ ਕਾਂਸਟੇਬਲ ਲਾਲਾਂ ਸੁੱਟ ਰਿਹਾ ਸੀ । ਅਸੀਂ ਉਹਨੂੰ ਕੁਝ ਨਾ ਵੀ ਦੁਆਲ ਹੁੰਦੇ, ਉਹ ਸਾਡਾ ਕੁਝ ਵਿਗਾੜ ਨਹੀਂ ਸੀ ਸਕਦਾ । ਪਰ ਮੈਂ ਉਸਦੀ ਜ਼ਲਾਲਤ ਦੀ ਹੱਦ ਦਖਣ ਦੇ ਰੌਂ ਵਿਚ ਸਾਂ । ਮਨ ਵਿਚ ਇਹ ਵੀ ਖਿਆਲ ਸੀ ਕਿ ਰਵਿੰਦਰ ਲਈ ਵੀ ਦੇਸੀ ਪੁਲੀਸ ਬਾਰੇ ਇਹ ਤਜਰਬਾ ਦਿਲਚਸਪ ਹੋਵੇਗਾ । ਖੇਡ ਨੂੰ ਜ਼ਰਾ ਲਮਕਾਉਣ ਦੇ ਬਹਾਨੇ ਨਾਲ ਮੈਂ ਐਵੇਂ ਆਖ ਦਿੱਤਾ. "ਭਾਈਬੰਦੀ ਨਾਲ ਕਹਿੰਦੇ, ਤਾਂ ਖਾਣ ਪੀਣ ਵਾਲੀ ਚੀਜ਼ ਹੈ, ਤੁਹਾਨੂੰ ਲੈ ਹੀ ਦਿੰਦੇ । ਪਰ ਤੁਸੀਂ ਤਾਂ ਪੁਲਸੀਆਂ ਵਾਲੇ ਰੋਅਬ ਨਾਲ ਮੰਗਦੇ ਓ ।"

"ਲੈ ਬਈ ਤੁਹਾਡੇ ਨਾਲ ਅਸੀਂ ਪੁਲਸੀਆਂ ਵਾਲੀ ਕੋਈ ਗੱਲ ਕੀਤੀ ਆ ? ਭਾਈਬੰਦੀ ਨਾਲ ਈ ਮੰਗਦੇ ਆਂ ।" ਹੈੱਡ ਕਾਂਸਟੇਬਲ ਸਾਹਿਬ ਮੰਗਤੇ ਬਣੇ ਖਲੋਤੇ ਸਨ ।

"ਦੇ ਦੇ ਬਈ ਰਵਿੰਦਰ ਏਹਨੂੰ ਦਸ ਰੁਪਈਏ ।" ਮੈਂ ਦਸ ਰੁਪਈਏ ਦੇ ਕੇ ਖਹਿੜਾ ਛੁਡਾਉਣ ਦੇ ਰੌਂ ਨਾਲ ਕਿਹਾ । ਦਸ ਰੁਪਈਏ ਮੈਨੂੰ ਇਸ ਤਮਾਸ਼ੇ ਦਾ ਵਾਜਿਬ ਜਿਹਾ ਮੁੱਲ ਹੀ ਜਾਪਦਾ ਸੀ ।

"ਦਸੀਂ ਰੁਪਈਂ ਕਿਹੜੀ ਆਉਂਦੀ ਆ । ਪੀਣੀ ਕੀ ਛੱਡੀ ਤੁਸੀਂ ਤਾਂ ਭਾਅ ਵੀ ਭੁੱਲ ਗਏ ।"

"ਸਾਡੇ ਵੇਲਿਆਂ 'ਚ ਤਾਂ ਦਸਾਂ ਦਾ ਐਮ. ਐਮ. ਬੀ. ਦਾ ਅਧੀਆ ਆ ਜਾਂਦਾ ਸੀ । ਦੋਹਾਂ ਜਣਿਆਂ ਦਾ ਬਾਹਵਾ ਬੁੱਤਾ ਲੱਗ ਜਾਂਦਾ ਸੀ ।"

"ਹੁਣ ਦਸਾਂ ਦਾ ਦੇਸੀ ਅਧੀਆ ਵੀ ਨਹੀਂ ਆਉਂਦਾ ।"

"ਚੱਲ ਅਸੀਂ ਕਿਹੜਾ ਤੈਨੂੰ ਪਹਿਲੇ ਟੱਕਰੇ ਹਾਂ । ਸਵੇਰੇ ਦੀਆਂ ਹੋਰ ਵੀ ਬਥੇਰੀਆਂ ਸਾਮੀਆਂ ਟੱਕਰੀਆਂ ਹੋਣਗੀਆਂ ।"

"ਸਹੁੰ ਗੁਰੂ ਦੀ, ਕੋਈ ਨੀ ਟੱਕਰੀ ।"

"ਪਿੱਛੇ ਜਿਹੜੇ ਟਰੱਕ ਘੇਰੀ ਖੜ੍ਹੇ ਸੀ ।"

"ਉਹ ਸਾਹਿਬ ਨੀ ਨਾਲ ਦੇਖਿਆ, ਅਸੀਂ ਤਾਂ ਸਵੇਰੇ ਦੇ ਉਹਦੇ ਨਾਲ ਐਵੇਂ ਹੀ ਖੁਰ ਵਢਾਉਂਦੇ ਫਿਰਦੇ ਆਂ ।"

"ਮੇਰੇ ਕੋਲ ਤਾਂ ਟੁੱਟੇ ਹੋਏ ਦਸ ਰੁਪਏ ਆ ।" ਰਵਿੰਦਰ ਨੇ ਕਿਹਾ ਤਾਂ ਉਹਦੀ ਅੱਖ ਵਿਚਲੀ ਸ਼ਰਾਰਤ ਸਾਫ ਨਜ਼ਰ ਆ ਰਹੀ ਸੀ ।

"ਅੱਛਾ ਦਸ ਈ ਕੱਢੋ ।" ਉਹਨਾਂ 'ਜਾਂਦੇ ਚੋਰ ਦੀ ਲੰਗੋਟੀ' ਹੀ ਸਹੀ ਦੇ ਰੌਂ ਵਿਚ ਆਖਿਆ । ਤੇ ਰਵਿੰਦਰ ਦੇ ਹੱਥ ਵਿਚ ਫੜਿਆ ਨੋਟ ਬੇਸਬਰੀ ਨਾਲ ਦਬੋਚ ਲਿਆ ।

"ਚੜ੍ਹ ਜਾਉ ਨਿਧੜਕ ਹੋ ਕੇ ਮੋਟਰ ਸਾਈਕਲ 'ਤੇ । ਸਾਰੀ ਛਾਉਣੀ ਵਿਚ ਕੋਈ ਤੁਹਾਡੀ 'ਵਾ ਵੱਲ ਨਹੀਂ ਦੇਖ ਸਕਦਾ । ਲਿਆਓ ਮੈਂ ਚਿਟ ਲਿਖ ਦਿੰਦਾ ਹਾਂ ।" ਇਹ ਆਖਦਿਆਂ ਹੋਇਆਂ ਮੈਂ ਰਵਿੰਦਰ ਵੱਲੋਂ ਇਸ ਫੇਰੀ ਵਿਚ ਲਿਆਂਦਾ ਹੋਇਆ ਪਾਰਕਰ ਖੱਬੇ ਹੱਥ ਨਾਲ ਬੜੀ ਕਾਹਲੀ ਨਾਲ ਜੇਬ ਵਿਚ ਹੀ ਘੁਟਦਿਆਂ ਕਿਹਾ, "ਕੋਈ ਗੱਲ ਨਹੀਂ,

ਲਿਖਣ ਨੂੰ ਰਹਿਣ ਦਿਉ।" ਅਫ਼ਸਰੋਂ ਜ਼ਬਾਨੀ ਹੀ ਤੁਹਾਡਾ ਨਾਉਂ ਲੈਣਾ ਕਾਫੀ ਹੋਵੇਗਾ।"

"ਠੀਕ ਹੈ, ਕਹਿ ਦਿਉ ਅਸੀਂ ਟਰੈਫਿਕ ਪੁਲਿਸ ਵਾਲੇ ਹੈੱਡ ਕਾਂਸਟੇਬਲ ਵੱਸਣ ਸਿੰਘ ਦੇ ਬੰਦੇ ਹਾਂ, ਉਹਦੀ ਮਾਂ ਨੂੰ...ਜੇ ਕੋਈ ਕੰਨ 'ਚ ਪਾਇਆ ਵੀ ਰੜਕ ਜਾਏ।"

ਤਾਰਿਆਂ ਦੀ ਛਾਵੇਂ ਟਿਕੀ ਰਾਤ ਵਿਚ ਜਦ ਅਸੀਂ ਆਪਣੇ ਮਿੱਤਰਾਂ ਦੀ ਮਜਲਸ ਵਿਚ ਵੱਸਣ ਸਿੰਘ ਨਾਲ ਹੋਈ ਵਾਰਤਾਲਾਪ ਦਾ ਟੇਪ-ਵੱਤ ਵੇਰਵਾ ਸੁਣਾਇਆ ਤਾਂ ਸਾਰਿਆਂ ਦੇ ਹੱਸ ਹੱਸ ਕੇ ਢਿੱਡ ਪੱਕ ਗਏ।

ਅਗਲੇ ਦਿਨ ਦਸ ਕੁ ਵਜੇ ਸਵੇਰੇ ਮੈਂ ਤੇ ਰਵਿੰਦਰ ਦੋਵੇਂ ਫਿਰ ਉਸੇ ਰਾਹ 'ਤੇ ਸਾਂ। ਛਾਉਣੀਓਂ ਪਾਰ ਖਲੋਤੀ ਪੁਲਿਸ ਮੰਡਲੀ ਦੀ ਪ੍ਰੇਤ ਕਲਪਣਾ ਨਾਲ ਹੀ ਮੇਰੀਆਂ ਅੱਖਾਂ ਵਿਚ ਤੱਕਲੇ ਖੁੱਭਣੇ ਸ਼ੁਰੂ ਹੋ ਗਏ ਸਨ। ਇਸ ਚੋਭ ਤੋਂ ਬਚਣ ਲਈ ਮੈਂ ਸਮਿੱਟਰੀ ਰੋਡ ਤੋਂ ਸਿੱਧਾ ਹੀ ਰਾਮਾ ਮੰਡੀ ਵੱਲ ਜਾਣ ਲਈ ਮਾਲ ਰੋਡ ਵਾਲਾ ਰਾਹ ਫੜ ਲਿਆ।

ਭਗਤ-ਤੋਂਕ ਵਿਚ ਫੇਰ ਉਹੀ ਲਾਲ-ਪੱਟੀ ਵਾਲੀ ਬਾਂਹ ਸਾਹਨੇ ਵਾਂਗ ਆਕੜੀ ਖੜ੍ਹੀ ਦਿਖਾਈ ਦਿੱਤੀ। ਐਕਸੈਲਰੇਟਰ ਆਪੇ ਢਿੱਲਾ ਪੈ ਗਿਆ। ਕੋਲ ਗਏ ਤਾਂ ਚੌਂਕ ਉਪਰ ਰਾਤ ਵਾਲਾ ਹੀ ਵੱਸਣ ਸਿੰਘ ਤਣਿਆਂ ਖੜ੍ਹਾ ਸੀ। ਇਕੋ ਪਲ ਸਾਡੀਆਂ ਨਜ਼ਰਾਂ ਮਿਲੀਆਂ। ਵਰਾਛਾਂ ਤੱਕ ਫੈਲੀ ਢੀਠ ਮੁਸਕਰਾਹਟ ਦੇ ਆਖੇ ਲੱਗ ਕੇ ਲਾਲ-ਪੱਟੀ ਨੇ ਰੁਕਣ ਦਾ ਵਹਿਸ਼ੀਆਨਾ ਇਸ਼ਾਰਾ ਕੀਤਾ। ਰਵਿੰਦਰ ਦਾ ਸੱਜਾ ਹੱਥ ਬਿਜਲੀ ਦੀ ਫੁਰਤੀ ਨਾਲ ਆਪਣੀ ਬਟੂਏ ਵਾਲੀ ਜੇਬ ਉੱਪਰ ਸ਼ਕੰਜੇ ਵਾਂਗ ਕੱਸਿਆ ਗਿਆ। ਮੈਂ ਪੂਰੇ ਜ਼ੋਰ ਨਾਲ ਕੀਲੀ ਨੱਪੀ ਤੇ ਮੋਟਰ ਸਾਈਕਲ ਆਰ ਲੱਗੇ ਅਰਬੀ ਘੋੜੇ ਵਾਂਗ ਹਵਾ ਨਾਲ ਗੱਲਾਂ ਕਰਨ ਲੱਗਾ ਤੇ ਭਗਤ ਚੌਂਕ ਵਿਚ ਮਾਰੀ ਹਵਾਲਦਾਰ ਵੱਸਣ ਸਿੰਘ ਦੀ ਵਹਿਸ਼ੀਆਨਾ ਹੇਕਰ ਕਿੰਨਾ ਚਿਰ ਸਾਡੇ ਕੰਨਾਂ ਵਿਚ ਗੂੰਜਦੀ ਰਹੀ।

o

[ਭਾਸ਼ਾ ਤੇ ਸਭਿਆਚਾਰ ਵਿਭਾਗ, ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ]

ਜਸਪਾਲ ਸਿੰਘ ਮਾਨ

# ਛੱਜੂ ਪਾਗਲ ਦੀ ਵਾਰਤਾ

ਸਾਡੇ ਹੱਥਾਂ ਦੇ ਤੋਤੇ ਉਡ ਗਏ । ਜਾਂ ਫਿਰ ਅਸੀਂ ਆਪ ਹੀ ਤੋਤੇ ਉਡਾ ਦਿੱਤੇ ਧੁੱਪ ਸਤਰੰਗੀ ਹੋ ਗਈ। ਜਾਂ ਫਿਰ ਅਸੀਂ ਆਪ ਹੀ ਪਰਿੱਕ੍ਰਮ ਖਿਲਾਰ ਬੈਠੇ । ਇਤਿਹਾਸ ਦੇ ਪੰਨੇ ਸੜਕੇ ਸੁਆਹ ਹੋ ਗਏ । ਜਾਂ ਫਿਰ ਅਸੀਂ ਆਪ ਹੀ ਫੁਲਝੜੀਆਂ ਜਲਾ ਬੈਠੇ । ਸਾਰਾ ਇਤਿਹਾਸ ਸਮਕਾਲੀ ਬਣ ਬੈਠਾ । [ਜਾਂ ਫਿਰ ਅਸੀਂ ਆਪ ਹੀ ਵਰ੍ਹਿਆਂ ਦੇ ਵਰ੍ਹੇ ਪਿਘਲਾ ਕੇ ਲੁੱਕ ਵਾਂਗ ਸੜਕ 'ਤੇ ਵਿਛਾ ਦਿੱਤੇ । ਜਾਣੋ ਧਰਤੀ ਲਾਵਾ ਲਾਵਾ ਹੋ ਗਈ। ਜਾਂ ਫਿਰ ਅਸੀਂ ਹੀ ਤਕਦੀਰ ਦਾ ਲੋਹਾ ਕੁਠਾਲੀ ਵਿਚ ਪਿਘਲਾ ਕੇ ਹੱਬਲ ਹੋ ਬੈਠੇ । ਚਾਨਣ ਦਾ ਪਹਾੜ ਹੈ ਕਿ ਘਣਾ ਡੂੰਘਾ ਪਾਤਾਲ । ਕਿ ਜਾਂ ਫਿਰ ਛੰਨੇ ਦੇ ਤੇਲ ਵਿਚ ਤੜਕਸਾਰ ਤਾਰਿਆਂ ਦੀ ਪਰਛਾਈਂ ਨੇ ਸਾਡੀ ਨਿਗਾਹ ਹਰ ਲਈ ਹੈ । ਖੌਰੇ ਕੌਡੀ ਗਿਰੀ ਹੈ—ਕਿ ਸਾਡੀ ਹਿੱਕ ਤੇ ਲੱਗਾ ਗੁਲਾਬ ਦਾ ਫੁੱਲ ਕਿਤੇ ਡੂੰਘੇ ਜਾ ਡਿੱਗਾ । ਆਚੰਭਾ ਹੈ ।

ਵਾਹ ! ਔਹ ਕੀ ? ਮਿੱਤਰ ਪਿਆਰਾ ਇਸ਼ਾਰੇ ਕਰ ਰਿਹਾ ਹੈ । ਘੜੀ ਵਲ ਸੈਨਤ ਕਰ ਕੇ ਆਖਦਾ ਹੈ : ਦੇਖਿਆ ! ਆ ਗਈ ਨਾ ਫੇਰ ! ਮੈਨੂੰ ਪਤਾ ਸੀ ਕਿ ਤੈਨੂੰ ਅਕਲ ਆਵੇਗੀ । ਤੂੰ ਲਿਸ਼ਕੇਂਗਾ । ਮਹਾਂਮਾਨਵ ਉਜਾਗਰ ਹੋ ਕੇ ਰਹੇਗਾ ।—ਤੜਕੇ ਉਠ ਸ਼ਿਕਾਰ ਚੜ੍ਹਾਂ । ਦੂਜੇ ਪਹਿਰ ਮੱਛੀਆਂ ਫੜਾਂ । ਤੀਜੇ ਪਹਿਰ ਡੰਗਰ ਚਾਰਾਂ । ਰਾਤੀਂ ਕਲਾ ਦਾ ਸੁਹੱਪਣ ਚਿਤਾਰ ਕੇ ਸੌਂਵਾਂ । ਉਂਜ ਨਾ ਮੈਂ ਸ਼ਿਕਾਰੀ । ਨਾ ਮਾਛੀ ਅਖਵਾਵਾਂ । ਨਾ ਮੱਝੀਆਂ ਦਾ ਛੇੜੂ ਹੋਵਾਂ । ਨਾ ਆਲੋਚਕ ਹੋਣ ਦੀ ਜੋਖੋਂ ਉਠਾਵਾਂ ।—ਕਿੱਡਾ ਖੂਬਸੂਰਤ ਸੁਪਨਾ ਹੈ ! ਜਾਣੋ ਸਾਡੀਆਂ ਅੱਖਾਂ ਵਿਚ ਲਿਸ਼ਕ ਜਿਹੀ ਆ ਜਾਂਦੀ ਹੈ ।

ਲਿਸ਼ਕ ਵਿਚ ਹੌਲੀ ਹੌਲੀ ਹਵਾ ਪਿਆਜ਼ੀ ਰੰਗ ਭਰ ਜਾਂਦਾ ਹੈ । ਰੂਹ ਮਸਰੂਰ ਹੋ ਜਾਂਦੀ ਹੈ । ਕੁਠਾਲੀ ਵਿਚ ਪਈ ਹੋਈ ਲੁੱਕ ਦੇ ਬੁਲਬਲੇ ਜਾਣੋ ਮੋਤੀਆਂ ਦਾ ਥਾਲ ਬਣ ਕੇ ਝੂਮਣ ਲੱਗ ਜਾਂਦੇ ਹਨ । ਫਿਰ ਜਾਣੋਂ ਝੁੰਜਲਾ ਕੇ ! ਆਰਤੀ ਥਮ੍ਹ ਜਾਂਦੀ ਹੈ । ਅੱਖਾਂ ਕੁਠਾਲੀ ਵਿਚ ਗੱਡ ਗਈਆਂ ਹਨ । ਬੱਸ ਕੁੱਝ ਅਜਿਹਾ ਨਜ਼ਰ ਪੈ ਗਿਆ ਹੈ, ਜਿਸ ਦਾ ਪਿੱਛਾ ਕਰਨਾ ਬਹੁਤ ਜ਼ਰੂਰੀ ਹੋ ਗਿਆ ਹੈ । ਸਾਡਾ ਨੱਕ ਕੁਠਾਲੀ ਵਿਚ ਪੈਣ ਤੋਂ ਮਸਾਂ ਬਚਿਆ ਹੈ । ਆਲੇ ਦੁਆਲੇ ਤੋਂ ਬੇਸੁੱਧ ਜਾਣੋਂ ਕਿਸੇ ਦੇ ਪਿਛੇ ਪਿਛੇ ਵਾਜਾਂ ਮਾਰਨ ਤੇ ਮਜਬੂਰ ਹੋ ਜਾਂਦੇ ਹਾਂ । ੳ ! ੳ, ਗੱਲ ਸੁਣ ! ਐਧਰ ਔਹ ਦੇਖ । ਪੱਖੇ ਨਾਲ ਲਟਕਦੀ ਲੰਮੂਤਰੀ ਗਰਦਨ ਕਿਸ ਦੀ ਹੈ ? ਲੱਗਿਆ ਕਿਸੇ ਨੂੰ ਪਤਾ ਕਿ ਉਹ ਕੌਣ ਸੀ ? ਚਿੱਤ ਤੇ ਭਾਰ ਪੈ ਗਿਆ ਸੀ ? ਲੰਮੀ ਬਿਮਾਰੀ ਤੋਂ ਨਿਰਾਸ਼ ਤੇ ਉਦਾਸ ਹੋ ਗਿਆ ਸੀ ? ਹੂੰ ਊਂ ! ਇਨਕਲਾਬ ਦੇ ਹਰਾਵਲ ਦਸਤੇ ਦਾ ਉਹ ਕੋਸ਼ਪਾਲ ਮੈਂ ਹੀ ਸਾਂ । ਜਿਹਨੂੰ ਤੁਸੀਂ ਦ੍ਰਿੜਤਾ ਅਰ ਨਿਸ਼ਚੇ ਦਾ ਭਖਿਆ ਹੋਇਆ ਲਾਲ ਅੰਗਾਰ ਆਖਿਆ ਸੀ । ਤੁਹਾਡੀ ਇਸ ਸ਼ਰਧਾਂਜਲੀ ਦੀ ਹੀ ਪਰਤਵੀਂ ਗੂੰਜ

ਸੀ ਕਿ ਤੁਹਾਨੂੰ ਪੱਖੇ ਨਾਲ ਲਟਕਦੀ ਕਾਲਕਾ ਦੀ ਗਿੱਠ ਲੰਮੀ ਜੀਭ ਤੇ ਤਾੜੇ ਲੱਗੇ ਆਨਿਆਂ ਨੇ ਆਖਿਆ ਸੀ : ਅੱਗੋਂ ਮੇਰੀ ਲਾਸ਼ ਲੜੇਗੀ ਸਾਥੀ !...

ਕੀ ਕਿਹਾ ? ਮੂਰਖਾਂ ਦੀ ਜੰਨਤ ? ਜੰਨਤ ਹੁੰਦੀ ਹੀ ਮੂਰਖਾਂ ਦੀ ਹੈ ਜਿਥੇ ਅਕਲ ਨੂੰ ਟੈਕਸ ਹੈ । ਇਹੋ ਇਨਕਲਾਬ ਦਾ ਅਲਜਬਰਾ ਹੈ ।...ਜੁਮੈਟਰੀ ? ਆਹੋ ! ਬਥੇਰੀਆ ਥੇਰਮਾਂ ਹੱਲ ਕੀਤੀਆਂ ਨੇ । ਦੇਖ ਲੈ ਮੇਰੀ ਕਲਪਨਾ ਦਾ ਝਾੜ - ਹਰ ਵਾਰ ਕਿਊ. ਈ. ਡੀ. ਸਹੀ ਮਿਲਿਆ ਹੈ—ਇਤਫ਼ਾਕ ਨਹੀਂ ਹੈ ! ਅਚੰਭਾ !

ਕੁਰਬਾਨੀਆਂ ? ਕੌਮਾਂ ਜਿਉਂਦੀਆਂ ਹੀ ਸਦਾ ਕੁਰਬਾਨੀਆਂ ਤੇ ਨੇ । ਆਪਾਂ ਜੋ ਕੁਝ ਖੱਟਿਐ, ਕੁਰਬਾਨੀਆਂ ਦਾ ਹੀ ਸਿਲਾ ਹੈ । ..ਹੈਂ ? ਨਾ ਖੱਟੇ ਵਾਲੀ ਗੱਲ ਵੀ ਹੈ—ਖੱਟ ਕੇ ਲੈ ਕਿੱਥੇ ਜਾਣੈ ? ਸੱਚ ਨੂੰ ਫਾਂਸੀ ਹੈ । ਦੇਖ ! ਸ਼ਹੀਦ ਆਪਣੇ ਜਠੇਰੇ ! ਤੇ ਖੇਤੀ ਆਪਾਂ ਕਰਦੇ ਹੋਈਏ ਬੰਦੂਕਾਂ ਦੀ ! ਹੈਂ ? ਆਹੋ ! ਪੁਲਸ ਦਾ ਕੰਮ ਕੀ ਹੈ ? ਰੇਲ ਗੱਡੀ ਹੇਠਾਂ ਸਿਰ ਦੇਣ ਦਾ ਆਪਾਂ ਨੂੰ ਚਾਅ ਹੈ !...ਹੈਂ ? ਹਾਂ ! ਫੌਜੀ ਤਾਂ ਫੇਰ ਐਂ ਈ ਫੜਦੇ ਨੇ ਲੱਤਾਂ ਬਾਹਾਂ ਤੋਂ ਬਈ ਧਰਤੀ ਤੇ ਪੂਛ ਕਿਹੜਾ ਵਜਦੀ ਐ ਬੰਦੇ ਦੀ ! ਫੇਰ ਟੇਢੀਆਂ ਕੰਧਾਂ ਦੇ ਵਾਗਲ ਅੰਦਰ ਅੱਗ ਦੀ ਵਾਛੜ ਵਿਚ ਨਹਾਣ ਨਾਲ ਚੌਰਾਸੀ ਕਟਦੀ ਐ ਆਪਣੀ ! ...ਹੈਂ ਹੁਣ ਫੇਰ ਸਰਕਾਰਾਂ ਚਲਾਕਾਂ ਦਾ ਕੀ ਬਣਾਈਏ ?...ਲੋਕ ?...ਵਾਹ ! ਲੋਕਾਂ ਦਾ ਕੀ ਅੰਤ ਕਿਹਾ ਜਾਂਦਾ ਐ !...ਸਮੁੰਦਰ ਹੁੰਦੇ ਨੇ ਲੋਕ, ਸਮੁੰਦਰ ! ਠੰਡੀਆਂ ਤੱਤੀਆਂ ਨੈਆਂ ਨੂੰ ਗੋਦ ਖਿਡਾਉਂਦੇ ਨੇ । ..ਮਾਂ ? ਹਾਂ । ਮਾਂ ਮਾਂ ਈ ਹੁੰਦੀ ਐ । ਮਾਂ ਟੀਤੇ ਨੂੰ ਵੀ ਆਖੂ : ਆ ਵੇ ਮੇਰਿਆ ਸੂਰਜ ਭਾਨਾਂ ! ਹਿੱਕ ਨਾਲ ਲੱਗ ਜਾ ਬਚੜਿਆ ਤੇਰੇ ਮੱਥੇ ਦੀ ਰੇਖ ਨੂੰ ਚੁੰਮਾਂ !

...ਕੀ ? ਬਦਹਵਾਸੀ ? ਉਹ ਤਾਂ ਚੋਜ ਹੁੰਦੇ ਨੇ · ਪਰੀਖਿਆ ਦੀ ਘੜੀ : ਜਿਹੜਾ ਮੋਏ ਨੂੰ ਜਿਉਂਦਾ ਨਾ ਕਰੇ ਉਹ ਧਨੰਤਰ ਨਹੀਂ । ਜਿਹਦੀ ਪੂਛ ਨੂੰ ਅੱਗ ਨਾ ਲੱਗੇ ਉਹ ਹਨੂੰਮਾਨ ਨਹੀਂ ।

...ਕੀ ? ਔਹ ਬਾਬਾ ? ਜਿਹੜਾ ਕਹਿੰਦਾ ਹਾਏ ਮੇਰਾ ਸਿਰ ਕਿਧਰ ਗਿਆ ? ਇਸ ਵਿਚ ਆਲੋਕਾਰ ਗੱਲ ਕਿਹੜੀ ਹੈ ! ਬਾਈ ਜਵਾਨੀ-ਪਹਿਰੇ ਸੀਸ ਤਲੀ ਤੇ ਧਰ ਕੇ ਭੇਟ ਕਰਨ ਚਲਿਆ ਸੀ । ਗੁਰਾਂ ਤੱਕ ਪਹੁੰਚਦੇ ਪਹੁੰਚਦੇ ਬੁੱਢਾ ਹੋ ਗਿਆ । ਅਰ ਬੁੱਢੇ-ਵਾਰੇ ਚੇਤਾ ਭੁੱਲ ਗਿਆ । ਦੱਸਿਆ ਤਾਂ ਹੈ ਸਾਡੇ ਰਿਵਾਜ ਹੈ : ਅਸੀਂ ਸ਼ਹੀਦਾਂ ਦੇ ਦਰਸਾਏ ਰਾਹ ਤੇ ਚਲਦੇ ਹਾਂ ।...ਕੀ ? ਲਹੂ ਦੇ ਚਬੁੱਚੇ ? ਅੰਮਾਂ ਦੀਆ ਜਾਈਆਂ ਕਰਨ ਵੀ ਕੀ ਵਿਚਾਰੀਆਂ ਪੰਜਾਬਣਾਂ ਦੀ ਰੀਤ ਹੈ ਲਹੂ ਦੇ ਅਥਰੂ ਰੋਣਾ !

...ਕੀ ? ਸਿੱਖ ਮਨ ?...ਹਿੰਦੂ ਮਨ ?...ਅੱਛਾ ਅੱਛਾ ਲੋਕ ਮਨ ! ਭਈ ਮਨ ਦਾ ਕੀ ਸਮਝ ਉਣ ਐ ! ਮਨ ਤਾਂ ਮੰਨੇ ਦਾ ਹੈ : ਜਦੋਂ ਬਾਲੀ ਦੀ ਪਰਾਣ ਕੁੰਡਲੀ ਵਿਚ ਤੀਰ ਵੱਜਦਾ ਹੈ ਤਾਂ ਜਾਪਦੈ ਮੱਸੇ ਰੰਘੜ ਦਾ ਸਿਰ ਲੱਥਾ ਹੈ । ਜਦੋਂ ਬੁਰਜਾਂ ਤੇ ਸ਼ਿਕਰਾ ਮੰਡਰਾਂਦਾ ਹੈ ਤਾਂ ਸਮਝ ਲਓ ਕਿ ਗੁਰਾਂ ਨੇ ਬਾਜ ਘਲਿਆ ਹੈ । ਜਦੋਂ ਪਸਤੌਲ ਨੂੰ ਸਾਇਲੈਂਸਰ ਲਗਦਾ ਹੈ ਤਾਂ ਸਮਝ ਲਓ ਕਿ ਸਰਹੰਦ ਦੀ ਇੱਟ ਨਾਲ ਇੱਟ ਖੜਕੀ ਕਿ ਖੜਕੀ । ਜਦੋਂ ਹਵਾਈ ਮਸ਼ਕਾਂ ਦੀ ਗੜਗੜਾਹਟ ਤੋਂ ਤਹਿਕੀਆਂ ਤਰੀਮਤਾਂ ਸਿਰ ਜੋੜ ਕੇ ਬੁਝਾਰਤਾਂ ਬੁੱਝਦੀਆਂ ਨੇ ਤਾਂ ਸਮਝੋ ਉਹ ਦਿਨ ਆ ਢੁਕੇ ਜਦੋਂ ਸਾਰੇ ਪੰਜਾਬ ਵਿਚ ਕੋਹ ਕੋਹ ਤੇ ਦੀਵਾ

ਬਲੇਗਾ।'...ਤੇ ਜਦੋਂ ਭੂਰਾ ਲਾਹ ਕੇ ਅਚਕਨ ਪਾ ਲਵ ਤਾਂ ਬੰਦਾ ਸਮਝੋ ਹਿੰਦ ਦੀ ਚਾਦਰ ਤੋਂ ਦੂਜੇ ਦਰਜੇ ਦਾ ਸ਼ਹਿਰੀ ਬਣ ਜਾਂਦਾ ਹੈ।

...ਓ ਅਸੀਂ ਕਲਾਕਾਰ ਵੀ ਬੜੀ ਸ਼ੈਅ ਹੁੰਦੇ ਹਾਂ : ਆਂਗਣ ਦੇ ਨਾਂ ਤੇ ਰੋਂਦੇ ਹਾਂ, ਵਕਤਾਂ ਦੇ ਨਾਂ ਤੇ ਹਸਦੇ ਹਾਂ। ਵਤਨਾਂ ਦੇ ਨਾਂ ਤੇ ਭੌਂਦੇ ਹਾਂ ਪਰਦੇਸੀ ਦੇ ਨਾਂ ਤੇ ਵਸਦੇ ਹਾਂ। ਰੂਹਾਂ ਦੇ ਕਰਤਾਰ ਜੁ ਹਾਂ ! 'ਐਨਿਆਂ ਚੋਂ ਉੱਠੋ ਕੋਈ ਸੂਰਮਾ !'

...ਕੀ ? ਅਮਰੀਕਾ ?...ਪਾਕਿਸਤਾਨ ? ਪਾਕਿਸਤਾਨ ਦੀ ਖ਼ਰੀ ਕਹੀ ! ਵਿਚਾਰਾ। ਚਾਬੀ ਵਾਲਾ ਖਿਡਾਉਣਾ ! ਨਹੀਂ, ਪਾਣੀ ਦਾ ਬੁਲਬੁਲਾ ! ਨਹੀਂ, ਪਾਣੀ ਦੀ ਲੀਕ ! ਓ ਨਹੀਂ, ਰੇਤ ਦਾ ਟਿੱਬਾ !...ਰੂਸ ?...ਹੰਅ ! ਹਾਂ ਰੂਸ ਪੰਜਾਬੇ ਆਵੇਗਾ । ਬਲਖ਼ ਤੋਂ ਦਿੱਲੀ ਤੱਕ, ਨਹੀਂ ਬੁਖਾਰੇ ਤੋਂ ਛੱਜੂ ਦੇ ਚੁਬਾਰੇ ਤੱਕ, ਟਕੇ ਸੇਰ ਅੰਨ ਵਿਕੇਗਾ।

...ਭਵਿੱਖਬਾਣੀ ? ਨਾ ਤੋਬਾ ! ਇਹੋ ਕਾਰੇ ਕਰਾਉਂਦੀਆਂ ਨੇ। ਮੈਂ ਇਕੀਵੀਂ ਸਦੀ ਵਿਚ ਖੜਨ ਦਾ ਕੌਲ ਨਹੀਂ ਕਰਦਾ। ਸਾਹਿਬਾਂ ਨੂੰ ਕੀ ਪਤਾ ਸੀ ਦਾਨਾਬਾਦ ਹੀ ਦਿੱਲੀ-ਦੱਖਣ ਬਣ ਜਾਵੇਗਾ।

...ਅਤੀਤ ? ਹਾਂ ਅਤੀਤ ਹੀ ਤਾਂ ਹੁੰਦਾ ਹੈ ਜੋ ਬਿੱਜ ਵਾਂਗੂ ਕੜਕਦਾ ਹੈ। ਤੇ ਪਲ-ਛਿਣ ਲਈ ਰਾਹ ਤੇ ਚਲਿਆਂ ਦਾ ਪਾਣੀ ਝਿਲਮਿਲਾ ਪੈਂਦਾ ਹੈ। ਅਤੇ ਬਾਕੀ ਮਿਰਜ਼ੇ ਦਾ ਹੱਠ।

.. ਵਕਤ ? ਉਹ ਕੀ ਦੱਸੇਗਾ ! ਉਹ ਤੋਰਿਆਂ ਤੁਰਦਾ ਹੈ, ਰੋਕਿਆਂ ਰੁਕਦਾ ਹੈ। ਦਹਿਸਰ ਦੇ ਪਾਵੇ ਨਾਲ ਬੰਨ੍ਹਿਆ ਕੁੱਤਾ। ਇਹ ਤਾਂ ਧਰਤੀ ਦੇ ਚੀਰ ਹੀ ਨੇ ਜੋ ਹਰ ਲਏ ਜਾਂਦੇ ਨੇ ਫੇਰ ਵੀ ਨਹੀਉਂ ਹਰੇ ਜਾਦੇ। ਕੀ ? ਗਰਭਵਤੀ ? ਗਰਭ ਪਾਪ ਦਾ ਨਾਂ ਹੈ। ਮਹਾਂ-ਮਾਨਵ ਅੱਖ ਪੁੱਟ ਕੇ ਵੇਖਦਾ ਹੈ - ਧਰਤੀ ਨਵੇਂ ਫ਼ਲਸਫ਼ੇ ਨਾਲ ਗਰਭਵਤੀ ਹੋ ਜਾਂਦੀ ਹੈ। 'ਅਤੀਤ ਸਦਾਏ ਮਾਇਆ ਕਾ ਮਾਤਾ।'

... ਕੀ ? ਸਿਰ ? ਮੇਰੇ ਸਿਰ ਨੂੰ ਕੀ ਹੋਇਐ ? ਲੈ ਦੇ ਕੇ ਇਹੋ ਤਾਂ ਹੈ ਜੋ ਡੂੰਮਣੀ ਦੀ ਛਾਂਪ ਵਾਂਗੂ ਮਸਾਂ ਬਚਿਆ ਹੈ ! ਮੇਰਾ ਸਿਰ ਸਹੀ ਸਲਾਮਤ ਹੈ। ਇਹ ਭੇਟ ਕਰਨ ਦੀ ਸ਼ੈਅ ਨਹੀਂ।

ਗੁਸਤਾਖ਼ ? ਨਹੀਂ, ਗੁਸਤਾਖ਼ਾਂ ਦਾ ਗੁਸਤਾਖ।

ਜਾਣੋਂ ਸਾਡਾ ਨੱਕ ਇਕ ਵਾਰ ਫੇਰ ਕੁਠਾਲੀ ਵਿਚ ਪੈਣ ਤੋਂ ਬਚ ਗਿਆ ਹੈ। ੦

[ਪਿੰਡ ਤੇ ਡਾਕਖਾਨਾ ਮੋੜਾਂ, ਬਰਾਸਤਾ ਮਹਿਲਾਂ, ਜ਼ਿਲਾ ਸੰਗਰੂਰ]

## ਪੰਜਾਬ ਦੀ ਲਾਸ਼/ਰਵਿੰਦਰ ਰਵੀ

ਉਹ ਜਦੋਂ ਹਲ ਚੁੱਕਦਾ ਹੈ, ਖੇਤ 'ਚੋਂ ਲਾਸ਼ ਭੁੜਕ ਪੈਂਦੀ ਹੈ।
ਉਸਦੇ ਅੰਦਰ ਕੁਝ ਟੁੱਟਣ, ਖੁੱਸਣ, ਭੁਰਨ, ਰੁੱਸਣ ਲੱਗ ਪੈਂਦਾ ਹੈ।
ਉਸਦੇ ਅੰਦਰੋਂ ਸੇਕ ਉੱਠਦਾ ਹੈ – ਜਲਨ ਹੁੰਦੀ ਹੈ
ਪਰ ਭਾਂਬੜ ਵਿਖਾਈ ਨਹੀਂ ਦਿੰਦੇ।
ਉਸਦੇ ਅੰਦਰ ਲੱਗੇ ਲਾਸ਼ਾਂ ਦੇ ਅੰਬਾਰ,
ਮੁਸ਼ਕੀ ਮਿੱਝ, ਕਟੇ ਅੰਗ, ਉੱਡੇ ਧੜ, ਖਖੜੀ ਸਿਰ...
ਵਿਸਫੋਟਤ ਬਾਲ ਪ੍ਰੇਤ-ਭਾਸ਼ਾ 'ਚ ਇਕ ਕੁਹਰਾਮ ਮਚਾ ਦਿੰਦੇ ਹਨ।
ਉਸਦੇ ਸਾਂਹਵੇਂ ਉਸਨੂੰ ਖੜ੍ਹਿਆ ਕਰਕੇ ਜ਼ਿੰਦਾ ਜਲਾ ਦਿੰਦੇ ਹਨ।
ਇਸ ਮੌਤਾਏ ਸ਼ੋਰ ਵਿਚ, ਉਹ ਸੀ ਨਹੀਂ ਕਰਦਾ !
ਜੋ ਬੀਜ, ਅਜੇ ਬੀਜਿਆ ਨਹੀਂ...ਜੋ ਫਸਲ, ਅਜੇ ਉੱਗੀ ਨਹੀਂ ...
ਜੋ ਫਲ, ਅਜੇ ਲੱਗਾ ਨਹੀਂ...ਜੋ ਸਿੱਟਾ, ਅਜੇ ਨਿਸਰਿਆ ਨਹੀਂ...
ਜੋ ਕਲੀ, ਅਜੇ ਖੁੱਲ੍ਹੀ ਨਹੀਂ
ਸਭ 'ਚੋਂ, ਹਾਂ, ਸਭ ਚੋਂ, ਹਥਿਆਰ ਝਾਕਦੇ ਹਨ, ਬਾਰੂਦ ਮਹਿਕਦੇ ਹਨ।
ਫ਼ਸਲਾਂ ਦੀ ਸਰਸਰਾਹਟ ਟੈਂਕਾਂ ਦੇ ਸ਼ੋਰ ਵਿਚ ਬਦਲ ਜਾਂਦੀ ਹੈ।
ਗੋਲਾਬਾਰੀ ਹੁੰਦੀ ਹੈ, ਤੇ ਦੂਰ ਖਿਤਿਜ 'ਤੇ—
ਇਕ ਬੁੱਢੀ ਫਫਾਕੁੱਟਣੀ, ਹੱਸਦੀ ਹੈ
ਉੱਚੀ ਉੱਚੀ ਹੱਸਦੀ ਹੈ ਤੇ ਪੁੱਛਦੀ ਹੈ :
"ਤੇਰਾ ਘਰ, ਹੁਣ ਤੇਰਾ ਨਹੀਂ ਰਿਹਾ, ਤੇਰੇ ਖੇਤ, ਤੇਰੇ ਹੱਕ ਵਿਚ ਨਹੀਂ,
ਤੇਰੀ ਫ਼ਸਲ, ਤੇਰੇ ਵੱਸ ਵਿਚ ਨਹੀਂ, ਤੂੰ ਕਿਹਾ ਕਿਸਾਨ ਹੈਂ ?"
ਨਿੰਮੋਝੂਣ ਜਿਹਾ ਉਹ, ਆਪਣੇ ਆਪ ਨੂੰ ਕਹਿੰਦਾ ਹੈ :
"ਹਾਂ, ਮੈਂ ਕਿਹਾ ਇਨਸਾਨ ਹਾਂ !!!
ਮੈਂ, ਜੁ ਸੁਫਨਿਆਂ 'ਚੋਂ ਅਗਨ-ਰੁੱਖ
ਉਗਾ ਸਕਣ ਦੇ ਸਮਰੱਥ ਸਾਂ,
ਅੱਜ, ਆਪਣੀ ਹੀ ਅੱਗ ਵਿਚ ਸੜ ਰਿਹਾ ਹਾਂ—
ਛਿਣ ਛਿਣ ਮਰ ਰਿਹਾ ਹਾਂ।
ਆਪਣੀ ਸੋਚ ਤੇ ਆਪਣੇ ਮਲ ਵਿਚਕਾਰ,
ਇਕ ਭਿਆਨਕ ਯੁੱਧ ਲੜ ਰਿਹਾ ਹਾਂ।
ਮੈਂ ਕੀ ਕਰ ਰਿਹਾ ਹਾਂ ???'
ਉਹ ਜਦੋਂ ਹਲ ਚੁੱਕਦਾ ਹੈ, ਖੇਤ 'ਚੋਂ ਲਾਸ਼ ਭੁੜਕ ਪੈਂਦੀ ਹੈ। ੦

[New Aiyansh, B. C. Canada]

ਰਘਬੀਰ ਸਿੰਘ

# ਪਿਛਲੇ ਦਹਾਕੇ ਦ ਪੰਜਾਬੀ ਸਾਹਿਤ ਦੇ ਰੁਝਾਨ

ਪਿਛਲੇ ਦਸ ਵਰ੍ਹਿਆਂ ਦੇ ਪੰਜਾਬੀ ਸਾਹਿਤ ਦੀ ਪਹਿਲੀ ਵਿਸ਼ੇਸ਼ਤਾ ਤਾਂ ਇਹ ਹੈ ਕਿ ਇਸ ਸਮੇਂ ਦੌਰਾਨ ਕੋਈ ਵਿਸ਼ੇਸ਼ ਰੁਝਾਨ ਉਸ ਤਰ੍ਹਾਂ ਇਕ ਲਹਿਰ ਵਾਂਗ ਉਘੜਵੇਂ ਰੂਪ ਵਿਚ ਸਾਹਵੇਂ ਨਹੀਂ ਆਇਆ ਜਿਸ ਤਰ੍ਹਾਂ ਪਹਿਲਾਂ ਦੇ ਤਿੰਨ ਕੁ ਦਹਾਕਿਆਂ ਵਿਚ ਵੇਖਣ ਵਿਚ ਆਇਆ ਸੀ। ਸੁਤੰਤਰਤਾ ਮਗਰੋਂ ਦੇ ਪਹਿਲੇ ਦਹਾਕੇ ਵਿਚ ਪ੍ਰਗਤਿਵਾਦੀ ਰੁਝਾਨ ਨੂੰ ਚੜ੍ਹਤ ਹਾਸਲ ਸੀ। ਪੰਜਾਬੀ ਸਿਰਜਕ ਤੇ ਆਲੋਚਕ, ਦੋਵੇਂ ਹੀ, ਸਮਾਜਕ ਤੇ ਰਾਜਨੀਤਕ ਜੀਵਨ ਵਿਚ ਕ੍ਰਿਆਸ਼ੀਲ ਪ੍ਰਗਤਿਵਾਦੀ ਸ਼ਕਤੀਆਂ ਦੇ ਜੇ ਸੱਚਮੁੱਚ ਦੇ ਸੰਗੀ ਬਣਨ ਲਈ ਨਹੀਂ, ਤਾਂ ਘੱਟੋ ਘੱਟ ਉਹਨਾਂ ਦੇ ਸੰਗੀ ਪ੍ਰਤੀਤ ਹੋਣ ਲਈ ਅਵੱਸ਼ ਉਤਾਵਲੇ ਹੁੰਦੇ ਸਨ। ਹਰ ਕਿਸੇ ਦੀ ਅਕਾਂਖਿਆ ਹੁੰਦੀ ਸੀ ਕਿ ਉਸ ਨੂੰ ਪ੍ਰਗਤਿਵਾਦੀਆਂ ਦੀ ਪਹਿਲੀ ਸਫ਼ ਵਿਚ ਜੇ ਥਾਂ ਨਾ ਵੀ ਮਿਲੇ ਤਾਂ ਉਹ ਉਹਨਾਂ ਦੇ ਸਮੂਹ 'ਚੋਂ ਬਾਹਰ ਤਾਂ ਬਿਲਕੁਲ ਨਾ ਰੱਖਿਆ ਜਾਵੇ। ਜੀਵਨ ਦੀਆਂ ਬਹੁ-ਪੱਖੀ ਸਮੱਸਿਆਵਾਂ ਨੂੰ, ਮਾਨਵਵਾਦੀ ਹਮਦਰਦੀ ਦੀ ਭਾਵਨਾ ਸਹਿਤ, ਸਰਲ ਤੇ ਸਪਸ਼ਟ ਰੂਪ ਵਿਚ ਪੇਸ਼ ਕਰਨਾ ਇਸ ਸਾਹਿਤਕ ਰੁਝਾਨ ਦਾ ਪਛਾਣ-ਚਿੰਨ੍ਹ ਸੀ। ਪਿਆਰ ਦੇ ਵਿਸ਼ੇ ਨੂੰ ਕਾਫ਼ੀ ਤੋਂ ਜ਼ਿਆਦਾ ਮਹੱਤਵ ਦੇਣਾ, ਪਿਆਰ ਦੀ ਪੂਰਤੀ ਦੇ ਸੰਘਰਸ਼ ਨੂੰ ਸਮਾਜਕ ਜੀਵਨ ਦੇ ਵਡੇਰੇ ਸੰਘਰਸ਼ ਦਾ ਸਮਾਨਾਰਥਕ ਬਣਾਉਣਾ, ਸਗੋਂ ਕਈ ਵਾਰ ਤਾਂ ਇਸ ਦਾ ਪ੍ਰਤਿਸਥਾਪਕ ਬਣਾਉਣਾ, ਜੇ ਇਕ ਬੰਨੇ ਪ੍ਰਗਤਿਵਾਦ ਉਤੇ ਰੁਮਾਂਸ ਦਾ ਰੰਗ ਚਾੜ੍ਹਦਾ ਸੀ, ਤਾਂ ਆਰਥਿਕ-ਰਾਜਨੀਤਕ ਨੌਈਅਤ ਦੇ ਮਾਮਲਿਆਂ ਵਿਚ ਡੂੰਘੀ ਦਿਲਚਸਪੀ ਲੈਣਾ ਤੇ ਉਹਨਾਂ ਨੂੰ ਕੁਝ ਵਧੇਰੇ ਹੀ ਉਚੀ ਸੁਰ ਵਿਚ ਬਿਆਨਣਾ, ਸੰਸਾਰ ਅਮਨ ਜਾਂ ਇਸ ਭਾਂਤ ਦੇ ਹੋਰ ਸਾਮਿਅਕ ਅੰਦੋਲਨਾਂ ਦੇ ਸਮਾਨਾਂਤਰ ਸਾਹਿਤਕ ਅੰਦੋਲਨ ਛੇੜਨ ਦਾ ਯਤਨ ਕਰਨਾ, ਇਸ ਨੂੰ ਰਾਜਨੀਤਕ ਪੁੱਠ ਚਾੜ੍ਹਦਾ ਸੀ। ਕੁਝ ਵੀ ਹੋਵੇ, ਆਪਣੀ ਸਮਰੱਥਾ ਤੇ ਸੀਮਾ ਸਹਿਤ ਪ੍ਰਗਤਿਵਾਦ ਉਤਰ-ਸੁਤੰਤਰਤਾ ਕਾਲ ਦੇ ਪਹਿਲੇ ਵਰ੍ਹਿਆਂ ਵਿਚ ਮੁਖੀ ਰੁਝਾਨ ਬਣਿਆ ਰਿਹਾ।

ਪ੍ਰਯੋਗਵਾਦ ਆਪਣੀ ਅਚੰਭਾਕਾਰੀ ਚਮਕ-ਦਮਕ ਸਹਿਤ ਸੱਠਵਿਆਂ ਵਿਚ ਪੰਜਾਬੀ ਸਾਹਿਤ-ਜਗਤ ਉਤੇ ਨਮੂਦਾਰ ਹੋਇਆ। ਇਸ ਰੁਝਾਨ ਦਾ ਆਰੰਭ-ਬਿੰਦੂ ਸੀ, ਹਰ ਉਸ ਗੱਲ ਦਾ ਨਕਾਰਣ ਜਿਸ ਦੀ ਪ੍ਰਗਤਿਵਾਦ ਨਾਲ ਦੂਰੋਂ ਜਾਂ ਨੇੜਿਉਂ ਕੋਈ ਸਾਂਝ ਹੋਵੇ। ਸਵੈ ਉਤੇ ਕੇਂਦਰਿਤ ਇਸ ਰੁਝਾਨ ਨੇ ਸਮਾਜਕ ਲਗਾਉ ਜਾਂ ਸਮੂਹ ਦੀ ਚਿੰਤਾ ਦੀ ਕਿਸੇ ਪ੍ਰਕਾਰ ਦੀ ਵੀ ਅਭਿਵਿਅਕਤੀ ਨੂੰ ਸੁਚੇਤ ਭਾਂਤ ਤਿਲਾਂਜਲੀ ਦਿੱਤੀ। ਨਵੀਨਤਾ ਦੇ ਨਾਉਂ ਉਤੇ ਪਰ ਵਾਸਤਵ ਵਿਚ ਸਨਸਨੀ ਪੈਦਾ ਕਰਨ ਖਾਤਰ ਇਸ ਨੇ ਉਹਨਾਂ ਸਭ ਲੱਛਣਾਂ ਨੂੰ ਉਭਾਰਿਆ ਜੋ ਪੱਛਮ ਦੀ ਨਿਘਾਰ-ਗ੍ਰਸਤ ਸੰਸਕ੍ਰਿਤੀ ਦੇ ਸੰਕੇਤਕ ਸਨ। ਇਹ ਰੁਝਾਨ ਨਾ

ਕੇਵਲ ਰਚਨਾ ਦੇ ਵਸਤੂ ਸਗੋਂ ਉਸਦੀ ਭਾਸ਼ਾ ਤੇ ਸ਼ੈਲੀ ਦੇ ਵੀ ਸਨਸਨੀਖੇਜ਼ ਜਾਂ ਪ੍ਰਯੋਗਸ਼ੀਲ ਹੋਣ ਉਤੇ ਬਲ ਦਿੰਦਾ ਸੀ। ਇਕ ਦਹਾਕਾ ਜਾਂ ਇਸ ਤੋਂ ਕੁਝ ਘੱਟ ਸਮੇਂ ਤਕ ਇਸ ਰੁਝਾਨ ਦਾ ਪੰਜਾਬੀ ਸਾਹਿਤ ਵਿਚ ਚੋਖਾ ਦਖਲ ਰਿਹਾ।

ਇਸ ਤੋਂ ਮਗਰੋਂ ਉਭਰਿਆ ਇਕ ਹੋਰ ਰੁਝਾਨ, ਜਿਸ ਨੂੰ ਜੁਝਾਰਵਾਦ ਦੇ ਨਾਉਂ ਨਾਲ ਯਾਦ ਕੀਤਾ ਜਾਂਦਾ ਹੈ। ਇਸ ਰੁਝਾਨ ਨੇ ਪ੍ਰਯੋਗਵਾਦ ਦੇ ਵਿਪਰੀਤ ਸਮਾਜਕ ਹਿਤ ਨੂੰ ਆਪਣਾ ਉਦੇਸ਼ ਬਣਾਇਆ, ਪਰ ਅਤਿਸ਼ਤਾ ਇਸ ਦਾ ਪਛਾਣ-ਚਿੰਨ੍ਹ ਹੋ ਨਿਬੜੀ। ਪ੍ਰਯੋਗਵਾਦ ਦੇ ਵਿਅਕਤੀਵਾਦ ਤੇ ਇਸ ਦੀ ਆਦਰਸ਼ਹੀਣਤਾ ਦਾ ਵਿਰੋਧ ਕਰਨ ਦੇ ਨਾਲ ਨਾਲ ਇਸਨੇ ਸ਼ੈਲੀ ਤੇ ਰੂਪ ਪੱਖੋਂ ਬਹੁਤ ਹਾਲਤਾਂ ਵਿਚ ਪ੍ਰਯੋਗਵਾਦ ਦਾ ਹੀ ਅਨੁਕਰਣ ਕੀਤਾ।

ਉਤਰ-ਸੁਤੰਤਰਤਾ ਕਾਲ ਵਿਚ ਸਮੇਂ ਸਮੇਂ ਉਭਰੇ ਤੇ ਭਾਰੂ ਰਹੇ ਇਹ ਤਿੰਨੇ ਹੀ ਰੁਝਾਨ ਨਿਸਚੇ ਹੀ ਸਮਾਜਕ ਤੇ ਰਾਜਨੀਤਕ ਸਮਾਚਾਰਾਂ ਦੇ ਮਧਵਰਗ ਉਤੇ ਪੈਂਦੇ ਪ੍ਰਭਾਵ ਨੂੰ ਪ੍ਰਤਿਬਿੰਬਤ ਕਰਦੇ ਸਨ। ਜੇ ਪ੍ਰਗਤਿਵਾਦ ਪੂਰਵ-ਸੁਤੰਤਰਤਾ ਕਾਲ ਦੌਰਾਨ ਮਧਵਰਗ ਵਿਚ ਉਭਰੀਆਂ ਆਸ਼ਾਵਾਂ ਨੂੰ ਵਾਸਤਵਿਕ ਜੀਵਨ ਵਿਚ ਸਾਕਾਰ ਹੋਇਆ ਵੇਖਣ ਦੀ ਅਕਾਂਖਿਆ ਦਾ ਪਰਤੌ ਸੀ, ਤਾਂ ਪ੍ਰਯੋਗਵਾਦ ਨੇ ਚੋਖੀ ਹੱਦ ਤਕ ਸੰਤੁਸ਼ਟ ਹੋ ਗਏ ਸਮੂਹ ਵਜੋਂ ਮਧਵਰਗ ਦੀਆਂ ਉਚੀਆਂ ਪਰਤਾਂ ਵਿਚ ਉਭਰੇ ਨਿਜਵਾਦ ਤੇ ਆਦਰਸ਼ਹੀਣਤਾ ਨੂੰ ਅਭਿਵਿਅਕਤੀ ਦਿੱਤੀ। ਜੁਝਾਰ ਸਾਹਿਤ ਮੋਟੇ ਤੌਰ 'ਤੇ ਰਾਜਨੀਤਕ ਪਿੜ ਵਿਚ ਉਭਰੀ ਨਕਸਲਵਾਦ ਦੀ ਲਹਿਰ ਦਾ ਸਾਹਿਤਕ ਪਰਤੌ ਸੀ ਜੋ ਬੁਰਜੂਆ ਵਿਵਸਥਾ ਦੇ ਸ਼ੋਸ਼ਨ ਤੇ ਦਮਨਕਾਰੀ ਚਰਿੱਤਰ ਨੂੰ ਉਘਾੜਦਿਆਂ ਹੋਇਆਂ ਮਧਵਰਗੀ ਯੁਵਕਾਂ ਵਿਚ ਵਿਆਪਕ ਨਿਰਾਸਤਾ ਤੇ ਰੋਹ ਦੀ ਭਾਵਨਾ ਨੂੰ ਦਰਸਾਉਂਦਾ ਸੀ।

ਪਿਛਲੇ ਦਸ ਵਰ੍ਹਿਆਂ ਵਿਚ ਇਕ ਸਾਹਿਤਕ ਲਹਿਰ ਵਜੋਂ ਕੋਈ ਵਿਸ਼ੇਸ਼ ਰੁਝਾਨ ਜੇ ਨਹੀਂ ਉਭਰਿਆ, ਤਾਂ ਇਸ ਦਾ ਅਰਥ ਕਦਾਚਿਤ ਨਹੀਂ ਕਿ ਇਸ ਦੌਰ ਦੇ ਸਾਹਿਤ ਦੀ ਕੋਈ ਨਿਵੇਕਲੀ ਪਛਾਣ ਨਹੀਂ। ਸਗੋਂ ਇਸਦੇ ਉਲਟ ਹਕੀਕਤ ਇਹ ਹੈ ਕਿ ਇਸ ਦਹਾਕੇ ਦਾ ਸਾਹਿਤ ਪਿਛਲੇ ਕਿਸੇ ਵੀ ਦੌਰ ਦੇ ਸਾਹਿਤ ਨਾਲੋਂ ਮੂਲਗਾਮੀ ਵੱਖਰਤਾ ਦਾ ਲਖਾਇਕ ਹੈ। ਇਹ ਕਹਿਣਾ ਤਾਂ ਸ਼ਾਇਦ ਦਰੁਸਤ ਨਾ ਹੋਵੇ ਕਿ ਸਮਕਾਲੀ ਪਰਿਸਥਿਤੀਆਂ ਪਿਛਲੇ ਵਰ੍ਹਿਆਂ ਦੀ ਸਾਹਿਤ-ਸਿਰਜਣਾ ਉਤੇ ਅਸਰ-ਅੰਦਾਜ਼ ਨਹੀਂ ਹੋਈਆਂ, ਪਰ ਇਹ ਸੱਚ ਹੈ ਕਿ ਨਕਸਲਵਾਦੀ ਲਹਿਰ ਤੋਂ ਪਿਛੋਂ ਰਾਜਨੀਤੀ ਦਾ ਕੋਈ ਵੀ ਪ੍ਰਗਟਾ, ਸਾਹਿਤ ਨੂੰ ਤਿੱਖੀ ਤਰ੍ਹਾਂ ਪ੍ਰਭਾਵਿਤ ਕਰਨ ਤੋਂ ਅਸਮਰੱਥ ਰਿਹਾ ਹੈ। ਇਹ ਸਾਰਾ ਕੁਝ ਇਸ ਤੱਥ ਦੇ ਬਾਵਜੂਦ ਕਿ ਪਿਛਲੇ ਵਰ੍ਹਿਆਂ ਵਿਚ ਵਾਪਰੀਆਂ ਰਾਜਨੀਤਕ ਘਟਨਾਵਾਂ ਇਤਿਹਾਸਕ ਮਹੱਤਵ ਦੀਆਂ ਧਾਰਨੀ ਸਨ, ਜਿਵੇਂ ਹੰਗਾਮੀ ਹਾਲਤ ਤੇ ਉਸ ਦੇ ਅੰਤਰਗਤ ਬੁਰਜੂਆ ਵਿਵਸਥਾ ਦੇ ਡਿਕਟੇਟਰੀ ਰੂਪ ਦਾ ਉਦਘਾਟਨ, ਤਿੰਨ ਦਹਾਕਿਆਂ ਤੋਂ ਰਾਜ ਕਰਦੇ ਆ ਰਹੇ ਦਲ ਦੀ ਹਾਰ ਤੇ ਉਸਦੀ ਥਾਂ ਵਿਰੋਧੀ ਦਲਾਂ ਵਲੋਂ ਸੱਤਾ ਉਤੇ ਕਬਜ਼ਾ ਅਤੇ ਢਾਈ ਕੁ ਵਰ੍ਹਿਆਂ ਮਗਰੋਂ ਮੁੜ ਪਹਿਲੇ ਦਲ ਦਾ ਤਾਕਤ ਵਿਚ ਆਉਣਾ ਆਦਿ। ਰਾਸ਼ਟਰੀ ਪੱਧਰ ਦੀਆਂ ਇਹਨਾਂ ਸਭ ਘਟਨਾਵਾਂ ਦੇ ਅਨੁਰੂਪ ਸਾਹਿਤ-ਸਿਰਜਣਾ ਦਾ ਲਗਪਗ ਅਭਾਵ ਹੀ ਹੈ।

ਸਿਵਾਏ ਹੰਗਾਮੀ ਹਾਲਤ ਦੇ ਵਰ੍ਹਿਆਂ ਦੌਰਾਨ ਰਾਜਸੱਤਾ ਦੇ ਦਮਨਕਾਰੀ ਰੂਪ ਦੇ ਕੁਝ ਓਪਰੇ ਜਿਹੇ ਚਿਤਰ ਪ੍ਰਸਤੁਤ ਕਰਨ ਦੇ, ਇਹਨਾਂ ਵਰਤਾਰਿਆਂ ਨੂੰ ਪਰਤ-ਦਰ-ਪਰਤ ਡੂੰਘਾਈ ਵਿਚ ਫਰੋਲਕੇ ਜਨ-ਜੀਵਨ ਉਤੇ ਉਹਨਾਂ ਦੇ ਪ੍ਰਭਾਵ ਨੂੰ ਦਰਸਾਉਣ ਦਾ ਵਿਸ਼ੇਸ਼ ਉਦਮ ਕਿਧਰੇ ਦ੍ਰਿਸ਼ਟੀਗੋਚਰ ਨਹੀਂ ਹੋਇਆ। ਇੰਝ ਆਪਣੇ ਮੂਲ ਚਰਿੱਤਰ ਵਿਚ ਪਿਛਲੇ ਵਰ੍ਹਿਆਂ ਦਾ ਪੰਜਾਬੀ ਸਾਹਿਤ ਰਾਜਨੀਤਕ ਵਰਤਾਰਿਆਂ ਪ੍ਰਤੀ ਉਦਾਸੀਨ ਹੈ।

ਇਹ ਉਦਾਸੀਨਤਾ ਪਿਛਲੇ ਦੋ ਤਿੰਨ ਸਾਲਾਂ ਦੀਆਂ ਅਤਿਅੰਤ ਹੰਗਾਮਾਖੇਜ਼ ਘਟਨਾਵਾਂ ਦੇ ਸੰਦਰਭ ਵਿਚ ਹੋਰ ਵੀ ਉਘੜਵੀਂ ਹੈ। ਇਹਨਾਂ ਵਰ੍ਹਿਆਂ ਵਿਚ ਪੰਜਾਬ ਵੱਡੀ ਹਲਚਲ ਤੇ ਬੇਚੈਨੀ ਦਾ ਕੇਂਦਰ ਬਣਿਆ ਰਿਹਾ ਹੈ। ਜਿਸ ਸੀਮਾ ਤਕ ਇਸ ਹਲਚਲ ਨੇ ਲੋਕਾਂ ਵਿਚ ਪਰਸਪਰ ਘਿਰਣਾ ਫੈਲਾਈ ਹੈ ਅਤੇ ਮਨੁੱਖ ਨੂੰ ਉਸਦੀ ਭਿੱਖ ਕਾਰਨ ਹੀ ਸਾਥੀ ਮਨੁੱਖ ਨਾ ਸਮਝਦਿਆਂ ਹੋਇਆ ਕੁਕਰਮਾਂ ਤੇ ਹੋਲਨਾਕ ਵਾਰਦਾਤਾਂ ਲਈ ਰਾਹ ਪੱਧਰਾ ਕੀਤਾ ਹੈ, ਉਸ ਹੱਦ ਤਕ ਸਾਡੇ ਸਾਹਿਤ ਵਿਚ ਸੰਗੀ ਵਾਰਦਾਤਾਂ ਉਤੇ ਹੰਝੂ ਵਹਾਉਣ ਅਤੇ ਵਖੇਵੇਂ ਪਾਉਣ ਵਾਲਿਆਂ ਨੂੰ ਫਿਟਕਾਰਨ ਆਦਿ ਦੇ ਰੂਪ ਵਿਚ, ਜ਼ਿਆਦਾਤਰ ਕਵਿਤਾ ਵਿਚ, ਕੁਝ ਮਾਨਵਵਾਦੀ ਸੁਰ ਉਭਰੀ ਹੈ. ਪਰ ਅਸਲੋਂ ਅਸਲੀ ਪੰਜਾਬੀ ਸਾਹਿਤਕਾਰ ਨੇ ਇਸ ਸਾਰੀ ਸਥਿਤੀ ਨੂੰ ਵੀ ਅਣਗੌਲਿਆ ਕਰਨ ਦੀ ਰੁਚੀ ਵਿਖਾਈ ਹੈ। ਪੰਜਾਬ ਦੀ ਵਸੋਂ ਦੇ ਵਡੇਰੇ ਭਾਗ ਦੇ ਧਾਰਮਿਕ ਵਿਸ਼ਵਾਸ ਨੂੰ ਢਾਹ ਲੱਗਣ ਉਪਰੰਤ ਦੇਸ਼ ਦੇ ਪ੍ਰਧਾਨ ਮੰਤਰੀ ਦੇ ਕਤਲ ਤੇ ਉਸ ਦੇ ਪ੍ਰਤੀਕਰਮ ਵਜੋਂ ਸੰਤਾਲੀ ਦੀ ਵੰਡ ਸਮੇਂ ਦੀ ਭਿਅੰਕਰਤਾ ਨੂੰ ਚੇਤੇ ਕਰਾਉਣ ਵਾਲੀਆਂ ਘਟਨਾਵਾਂ ਦੀ ਇਕ ਪੂਰੀ ਲੜੀ ਸਾਹਮਣੇ ਆਈ ਹੈ। ਇਹਨਾਂ ਤ੍ਰਾਸਦਿਕ ਸਮਿਆਂ ਦਾ ਵੀ ਕਲਾਤਮਕ ਸਿਰਜਣਾਤਮਕਤਾ ਦੀ ਪੱਧਰ ਉਤੇ ਸਾਹਿਤ ਵਿਚ ਕੋਈ ਧਿਆਨਯੋਗ ਰੂਪਾਂਤਰਣ ਨਹੀਂ ਹੋਇਆ। ਜੇ ਕੁਝ ਸਾਹਿਤਕਾਰਾਂ ਦਾ ਇਸ ਪਾਸੇ ਧਿਆਨ ਗਿਆ ਵੀ ਹੈ ਤਾਂ ਉਹ ਵੀ ਭਾਵਾਂ ਵਿਚ ਵਹੀ ਪੱਤਰਕਾਰੀ ਦੀ ਪੱਧਰ ਉਤੇ ਹੀ, ਸਾਹਿਤ ਜਾਂ ਕਲਾ ਦੀ ਪੱਧਰ ਉਤੇ ਬਹੁਤ ਘੱਟ।

ਇਹ ਸਾਰਾ ਵਰਤਾਰਾ ਕਿਉਂ ਹੈ ? ਇਹ ਹਾਂ-ਪੱਖੀ ਹੈ ਜਾਂ ਨਾਂਹ-ਪੱਖੀ ? ਇਹ ਪ੍ਰਸ਼ਨ ਵੱਖਰੀ ਤੇ ਗੰਭੀਰ ਵਿਚਾਰ ਦੀ ਮੰਗ ਕਰਦੇ ਹਨ। ਚੱਲਦਿਆਂ ਚੱਲਦਿਆਂ ਇਹ ਦਲੀਲ ਦਿੱਤੀ ਜਾ ਸਕਦੀ ਹੈ ਕਿ ਸਮਕਾਲੀ ਰਾਜਨੀਤਕ ਪਰਿਸਥਿਤੀ ਦਾ ਮੁਹਾਂਦਰਾ ਹੀ ਅਜਿਹਾ ਹੈ ਜਿਸ ਤੋਂ ਪੰਜਾਬੀ ਸਾਹਿਤਕਾਰ ਪਰੰਪਰਾ ਵਜੋਂ ਹੀ ਉਦਾਸੀਨ ਹੈ, ਜਾਂ ਇਹ ਆਖਿਆ ਜਾ ਸਕਦਾ ਹੈ ਕਿ ਹਾਲ ਦੀਆਂ ਘਟਨਾਵਾਂ ਏਨੀਆਂ ਤਾਜ਼ਾ ਹਨ ਕਿ ਇਹਨਾਂ ਦੇ ਸਾਹਿਤ ਦਾ ਵਸਤੂ ਬਣਨ ਲਈ ਸਮੇਂ ਦੀ ਵਿੱਥ ਦਰਕਾਰ ਹੈ, ਜਾਂ ਫਿਰ ਇਹ ਵੀ ਮੰਨ ਸਕਦੇ ਹਾਂ ਕਿ ਇਹ ਸਾਰੀ ਉਦਾਸੀਨਤਾ ਪ੍ਰਾਪਤ ਰਾਜ ਵਿਵਸਥਾ, ਤੇ ਉਸ ਨਾਲ ਸੰਬੰਧਿਤ ਤੇ ਅਸੰਬੰਧਿਤ ਦੋਵੇਂ ਹੀ ਤਰ੍ਹਾਂ ਦੇ ਰਾਜਨੀਤੱਗਾਂ, ਪ੍ਰਤੀ ਜਨ-ਸਮੂਹ ਵਿਚ ਵਿਆਪਕ ਬੇਵਿਸ਼ਵਾਸੀ ਤੇ ਉਦਾਸੀਨਤਾ ਦਾ ਪਰਤੌ ਹੈ। ਇਹ ਤੇ ਅਜਿਹੇ ਕਈ ਹੋਰ ਕਾਰਨ ਗਿਣੇ ਜਾ ਸਕਦੇ ਹਨ ਪਰ ਏਥੇ ਸਾਡਾ ਬਲ ਇਸ ਤੱਥ ਉਤੇ ਹੈ ਕਿ ਇਹਨਾਂ ਵਰ੍ਹਿਆਂ ਵਿਚ ਸਾਹਿਤ ਨੇ ਰਾਜਸੀ ਘਟਨਾਵਾਂ ਦੇ ਪ੍ਰਭਾਵਾਂ ਨੂੰ ਸਿੱਧੇ ਰੂਪ ਵਿਚ ਕਬੂਲਣ ਤੋਂ ਸੰਕੋਚ ਹੈ। ਰਾਜਨੀਤੀ ਤੋਂ ਉਦਾਸੀਨਤਾ ਦਾ ਇਕ ਸਹਿਜ ਪਰਿਣਾਮ ਇਹ ਹੈ ਕਿ ਸਾਹਿਤ ਵਿਚ ਕਿਸੇ ਵੀ ਪ੍ਰਕਾਰ ਦੀ

ਉਚੀ ਸੁਰ ਹੁਣ ਗਾਇਬ ਹੈ।

ਰਾਜਨੀਤੀ ਪ੍ਰਤੀ ਉਦਾਸੀਨਤਾ ਤੋਂ ਉਪਰੰਤ ਇਸ ਦੌਰ ਦੇ ਸਾਹਿਤ ਦੀ ਵਿਸ਼ੇਸ਼ਤਾ ਦੋ ਹੋਰ ਪੱਖਾਂ ਵਿਚ ਪਛਾਣੀ ਜਾ ਸਕਦੀ ਹੈ : ਪਹਿਲਾ ਪੱਖ ਹੈ ਮਧਵਰਗੀ ਜੀਵਨ ਤੇ ਉਸਦੀ ਦ੍ਰਿਸ਼ਟੀ ਤੋਂ ਮੁਕਤ ਹੋਣ ਦਾ ਇਸ ਦਾ ਯਤਨ ਅਤੇ ਦੂਜਾ ਪੱਖ ਹੈ ਵਧੇਰੇ ਯਥਾਰਥਮੁਖ ਹੋਣ ਦੀ ਇਸ ਦੀ ਪ੍ਰਵਿਰਤੀ। ਆਧੁਨਿਕ ਕਾਲ ਦਾ ਪਿਛਲਾ ਸਾਰਾ ਸਾਹਿਤ-ਭਾਵੇਂ ਉਹ ਪਰੰਪਰਾਵਾਦੀ ਸੀ, ਪ੍ਰਗਤਿਵਾਦੀ, ਪ੍ਰਯੋਗਵਾਦੀ ਜਾਂ ਜੁਝਾਰਵਾਦੀ-ਸ਼੍ਰੇਣਿਕ ਚਰਿੱਤਰ ਵਜੋਂ ਮਧਵਰਗੀ ਹੀ ਸੀ। ਪ੍ਰਗਤਿਵਾਦੀ ਤੇ ਜੁਝਾਰ ਸਾਹਿਤਕਾਰ ਕਿਰਤੀਆਂ ਕਿਸਾਨਾਂ ਦੀਆਂ ਸਮੱਸਿਆਵਾਂ ਨੂੰ ਵਿਸ਼ਾ-ਵਸਤ ਬਣਾ ਕੇ ਉਹਨਾਂ ਨੂੰ ਹਮਦਰਦੀ ਦੀ ਭਾਵਨਾ ਨਾਲ ਚਿਤਰਨ ਦੇ ਬਾਵਜੂਦ ਦ੍ਰਿਸ਼ਟੀਗਤ ਰੂਪ ਵਿਚ ਮਧਵਰਗ ਨਾਲ ਹੀ ਜੁੜੇ ਹੋਏ ਸਨ, ਲਗਪਗ ਉਵੇਂ ਜਿਵੇਂ ਰਾਜਨੀਤਕ ਖੇਤਰ ਵਿਚ ਕਾਰਜਸ਼ੀਲ ਪ੍ਰਗਤਿਵਾਦੀ ਸ਼ਕਤੀਆਂ ਆਪਣੇ ਵਰਗ ਚਰਿੱਤਰ ਵਿਚ ਪ੍ਰੋਲਤਾਰੀ ਦੀ ਥਾਂ ਸ਼ਹਿਰੀ ਜਾਂ ਪੇਂਡੂ ਮਧਵਰਗ ਨਾਲ ਹੀ ਸੰਬੰਧਿਤ ਸਨ। ਰਾਜਨੀਤਕ ਪਿੜ ਵਿਚ ਤਾਂ ਪ੍ਰਗਤਿਵਾਦੀ ਸ਼ਕਤੀਆਂ ਦੀ ਵਰਗ ਬਣਤਰ ਵਿਚ ਸ਼ਾਇਦ ਹਾਲੇ ਵੀ ਬਹੁਤਾ ਅੰਤਰ ਨਹੀਂ ਆਇਆ, ਪਰ ਸਾਹਿਤ ਦੇ ਖੇਤਰ ਵਿਚ ਪਿਛਲੇ ਵਰ੍ਹਿਆਂ ਵਿਚ ਕਿਰਤੀ ਵਰਗ ਨੇ ਆਪਣੇ ਵਿਚੋਂ ਸਿਰਜਕਾਂ ਨੂੰ ਅਵੱਸ਼ ਜਨਮ ਦਿੱਤਾ ਹੈ।

ਪਿੰਡ ਦੇ ਭੋਂਹੀਣ ਕੰਮੀਆਂ 'ਚੋਂ ਆਏ ਰਚਨਾਕਾਰਾਂ ਨੇ ਸਾਹਿਤ ਤੇ ਕਲਾ ਦੇ ਖੇਤਰ ਵਿਚ ਪ੍ਰਵੇਸ਼ ਤਾਂ ਪਹਿਲੀ ਵਾਰ ਹੀ ਕੀਤਾ ਹੈ, ਪਰ ਇਹ ਪ੍ਰਵੇਸ਼ ਏਨਾ ਪ੍ਰਭਾਵਕਾਰੀ ਹੈ ਕਿ ਇਹਨਾਂ ਵਰ੍ਹਿਆਂ ਦੇ ਪੰਜਾਬੀ ਸਾਹਿਤ ਦਾ ਇਹੀ ਪ੍ਰਮਾਣਿਕ ਲੱਛਣ ਬਣਦਾ ਪ੍ਰਤੀਤ ਹੁੰਦਾ ਹੈ। ਪ੍ਰੇਮ ਗੋਰਖੀ, ਅਤਰਜੀਤ ਸਿੰਘ, ਕਿਰਪਾਲ ਕਜ਼ਾਕ, ਭੂਰਾ ਸਿੰਘ ਕਲੇਰ ਵਰਗੇ ਕਥਾਕਾਰ ਜੋ ਪੰਜਾਬੀ ਸਾਹਿਤ-ਜਗਤ ਵਿਚ ਆਪਣੀ ਹੋਂਦ ਦਾ ਭਲੀ ਭਾਂਤ ਅਹਿਸਾਸ ਕਰਵਾ ਚੁੱਕੇ ਹਨ, ਇਸ ਤਰ੍ਹਾਂ ਦੇ ਸਮਾਜੀ ਪਿਛੋਕੜ 'ਚੋਂ ਆਏ ਹਨ ਜਿਸ 'ਚੋਂ ਸਿਰਜਕਾਂ ਤੇ ਕਲਾਕਾਰਾਂ ਦੇ ਪੈਦਾ ਹੋਣ ਦੀ ਕੁਝ ਸਮਾਂ ਪਹਿਲਾਂ ਤਕ ਸ਼ਾਇਦ ਕਲਪਨਾ ਵੀ ਨਾ ਕੀਤੀ ਜਾ ਸਕਦੀ। ਇਹਨਾਂ ਦੀ ਰਚਨਾ ਵਿਚ ਪੇਂਡੂ ਦਲਿਤ ਵਰਗ ਦੀ ਕਠੋਰ ਤੇ ਕਰੂਰ ਸਥਿਤੀ ਨੂੰ ਜਿਹੋ ਜਿਹੀ ਪ੍ਰਮਾਣਿਕਤਾ ਤੇ ਸੰਵੇਦਨਸ਼ੀਲਤਾ ਸਹਿਤ ਚਿਤਰਿਆ ਗਿਆ ਹੈ, ਉਸ ਲਈ ਪੰਜਾਬੀ ਸਾਹਿਤ ਨੂੰ ਮੌਲਿਕ ਅਨੁਭਵ ਵਾਲੇ ਅਜਿਹੇ ਹੱਸਾਸ ਲੇਖਕਾਂ ਦੀ ਉਡੀਕ ਕਰਨੀ ਹੀ ਪੈਣੀ ਸੀ। ਇਹਨਾਂ ਤੇ ਇਹਨਾਂ ਵਰਗੇ ਹੋਰ ਨਵੇਂ ਲੇਖਕਾਂ ਦੀਆਂ ਰਚਨਾਵਾਂ ਵਿਚ ਕਿਸਾਨ ਨਾਲ ਦਵੰਦਾਤਮਕ ਰਿਸ਼ਤੇ ਵਿਚ ਬੱਝੇ ਭੋਂਹੀਣ ਪੇਂਡੂ ਕਿਰਤੀਆਂ ਦੀ ਸਥਿਤੀ ਸੰਬਾਦਕਤਾ ਸਹਿਤ ਤੇ ਚੋਖੀ ਡੂੰਘਾਈ ਵਿਚ ਚਿਤਰਿਤ ਹੋਈ ਹੈ।

ਇਹਨਾਂ ਵਰ੍ਹਿਆਂ ਵਿਚ ਉਭਰੇ ਜਿਹੜੇ ਸਿਰਜਕ ਸਮਾਜ ਦੀ ਅਸਲੋਂ ਨੀਵੀਂ ਪਰਤ ਵਿਚੋਂ ਨਹੀਂ ਆਏ, ਜਿਵੇਂ ਵਰਿਆਮ ਸਿੰਘ ਸੰਧੂ, ਬਲਦੇਵ ਸਿੰਘ, ਗੁਰਮੇਲ ਮਡਾਹੜ, ਮੁਖਤਾਰ ਗਿੱਲ, ਸੋਹਨ ਸਿੰਘ ਹੰਸ, ਹਰਪ੍ਰੀਤ ਸਿੰਘ, ਪਰਗਟ ਸਿੰਘ ਸਿੱਧੂ, ਜੁਗਿੰਦਰ ਸਿੰਘ ਨਿਰਾਲਾ ਆਦਿ; ਉਹਨਾਂ ਦੀ ਰਚਨਾ ਵੀ ਭੂਪਵਾਦੀ ਸੰਸਕਾਰਾਂ ਤੋਂ ਮੁਕਤ ਹੋ ਕੇ, ਜੱਟ ਦੀ ਹਉਂ ਨੂੰ ਲਾਂਭੇ ਕਰਦਿਆਂ ਹੋਇਆਂ, ਲਘੂ ਕਿਸਾਨ ਦੀ ਤ੍ਰਾਸਦੀ ਨੂੰ ਅਤੇ ਪੇਂਡੂ ਭਾਈਚਾਰੇ

ਵਿਚਲੇ ਦੂਜੇ ਲੋਕਾਂ ਨਾਲ ਉਸ ਦੇ ਸੰਬੰਧ ਨੂੰ ਅਤਿਅੰਤ ਯਥਾਰਥਕਤਾ ਸਹਿਤ ਰੂਪਮਾਨ ਕਰਨ ਵਿਚ ਸਫਲ ਹੋਈ ਹੈ । ਇਹਨਾਂ ਸਿਰਜਕਾਂ ਨੂੰ ਝੂਠੇ ਅਭਿਮਾਨ ਕਾਰਨ ਭੌਂਪਤੀ ਕਿਸਾਨ ਦੀਆਂ ਮੁਸ਼ਕਲਾਂ ਨੂੰ ਚਿਤਰਨ ਤੋਂ ਕੋਈ ਸੰਕੋਚ ਨਹੀਂ । ਜ਼ਮੀਨ ਦੀ ਥੁੜ੍ਹੋਂ ਕਰਕੇ ਸਾਂਝੇ ਪਰਿਵਾਰ ਵਿਚ ਉਤਪੰਨ ਹੁੰਦਾ ਖਿਚਾਅ, ਏਸੇ ਕਾਰਨ ਰਿਸ਼ਤਿਆਂ ਦੀ ਪੱਧਰ ਉਤੇ ਕਈ ਵਿਕਾਰਾਂ ਦੀ ਉਤਪਤੀ ਅਤੇ ਕਿਸਾਨ ਦੀਆਂ ਹੋਰ ਕਈ ਤਰ੍ਹਾਂ ਦੀਆਂ ਆਰਥਿਕ ਸਾਂਸਕ੍ਰਿਤਕ ਸਮੱਸਿਆਵਾਂ ਦੀ ਬਹੁਤ ਸੋਹਣੀ ਅਭਿਵਿਅਕਤੀ ਇਸ ਕਾਲ ਦੇ ਕਥਾ ਸਾਹਿਤ ਵਿਚ ਹੋਈ ਹੈ ।

ਵਡੇਰੇ ਪਾਠਕ ਸਮੂਹ ਤਕ ਪੁੱਜਣ ਵਾਲੇ ਨਾਵਲਕਾਰ ਵਜੋਂ ਜਸਵੰਤ ਸਿੰਘ ਕੰਵਲ ਦੀ ਲੋਕ-ਪ੍ਰਿਯਤਾ ਨੂੰ ਭਾਵੇਂ ਇਹਨਾਂ ਵਰ੍ਹਿਆਂ ਵਿਚ ਵੀ ਬਹੁਤੀ ਸੱਟ ਨਹੀਂ ਲੱਗੀ, ਪਰ ਉਸਦੀ ਰੁਮਾਂਟਿਕ ਬਿਰਤੀ ਨੂੰ ਪਹਿਲੀ ਵਾਰ ਚੁਣੌਤੀ ਏਸ ਸਮੇਂ ਦੌਰਾਨ ਹੀ ਮਿਲਣ ਲੱਗੀ ਹੈ । ਅਤੇ ਇਹ ਵੀ ਪਹਿਲੀ ਵਾਰ ਹੈ ਕਿ ਭੂਪਵਾਦੀ ਸੰਸਕਾਰਾਂ ਨਾਲ ਜੁੜੇ ਇਕ ਸਿਰਜਕ ਵਜੋਂ ਉਸਦੀ ਰਚਨਾ ਦੀ ਭੁਲਾਂਦਰੇ ਵਾਲੀ ਕ੍ਰਾਂਤੀਕਾਰੀ ਦਿੱਖ ਵਿਚੋਂ ਉਸਦਾ ਅਸਲ ਤੱਤ ਪਛਾਣਿਆ ਜਾਣ ਲੱਗਾ ਹੈ । ਸਿੱਟਾ ਇਹ ਹੈ ਕਿ ਨਾਵਲ ਦੇ ਰੂਪ ਵਿਚ ਹੁਣ ਪ੍ਰਮਾਣਿਕਤਾ ਕੰਵਲ ਦੀ ਰਚਨਾ ਨੂੰ ਨਹੀਂ, ਸਗੋਂ ਗੁਰਦਿਆਲ ਸਿੰਘ ਦੇ ਮਗਰ ਰਾਮ ਸਰੂਪ ਅਣਖੀ, ਕਰਮਜੀਤ ਸਿੰਘ ਕੁੱਸਾ ਤੇ ਬਲਦੇਵ ਸਿੰਘ ਵਰਗੇ ਨਵੇਂ ਨਾਵਲਕਾਰਾਂ ਦੀ ਰਚਨਾ ਨੂੰ ਪ੍ਰਾਪਤ ਹੈ । ਇਹਨਾਂ ਸਭ ਰਚਨਾਕਾਰਾਂ ਨੇ ਵਰਗ ਪੱਧਰ ਉਤੇ ਜਸਵੰਤ ਸਿੰਘ ਕੰਵਲ ਨਾਲੋਂ ਹੋਰ ਕਿਸੇ ਭਾਂਤ ਦਾ ਤੋੜ-ਵਿਛੋੜਾ ਕੀਤਾ ਹੋਵੇ ਜਾਂ ਨਾ, ਪਰ ਭੂਪਵਾਦੀ ਸੰਸਕਾਰਾਂ ਤੋਂ ਉਹ ਨਿਸਚੇ ਹੀ ਮੁਕਤ ਹੋ ਰਹੇ ਹਨ, ਸੰਸਕਾਰ ਜਿਨ੍ਹਾਂ ਤੋਂ ਸੰਤ ਸਿੰਘ ਸੇਖੋਂ ਵਰਗੇ ਚੇਤੰਨ ਮਾਰਕਸਵਾਦੀ ਬੁੱਧੀਜੀਵੀ ਵੀ ਪੂਰੀ ਤਰ੍ਹਾਂ ਪਿੱਛਾ ਨਹੀਂ ਸਨ ਛੁਡਾ ਸਕੇ । ਜਿਸ ਯਥਾਰਥ-ਸੋਝੀ ਤੇ ਨਿਰਸੰਕੋਚਤਾ ਨਾਲ ਕਰਮਜੀਤ ਸਿੰਘ ਕੁੱਸਾ, ਰਾਮ ਸਰੂਪ ਅਣਖੀ ਅਤੇ ਬਲਦੇਵ ਸਿੰਘ ਨੇ ਆਪਣੀਆਂ ਨਾਵਲੀ ਰਚਨਾਵਾਂ ਵਿਚ ਜੱਟ ਦੇ ਕੰਗਾਲੀਕਰਨ ਦੀ ਪ੍ਰਕਿਰਿਆ ਨੂੰ ਰੂਪਮਾਨ ਕੀਤਾ ਹੈ, ਇਸਦੀ ਪਹਿਲੇ ਦੌਰ ਦੇ ਕਿਸੇ ਸਮਰੱਥ ਸਿਰਜਕ ਤੋਂ ਆਸ ਨਹੀਂ ਸੀ ਕੀਤੀ ਜਾ ਸਕਦੀ ।

ਪੇਂਡੂ ਪਿੱਠ-ਭੂਮੀ ਵਾਲੇ ਸਾਹਿਤ ਤੋਂ ਵੀ ਵੱਧ ਮਧਵਰਗ ਦੇ ਜੀਵਨ ਤੇ ਉਸਦੇ ਦ੍ਰਿਸ਼ਟੀਕੋਣ ਦਾ ਪ੍ਰਗਟਾ ਹੁੰਦਾ ਰਿਹਾ ਹੈ ਸ਼ਹਿਰੀ ਜੀਵਨ ਨੂੰ ਵਿਸ਼ੇ-ਵਸਤ ਬਣਾਉਣ ਵਾਲੀ ਸਾਹਿਤ-ਰਚਨਾ ਵਿਚ । ਇਸ ਸੰਬੰਧ ਵਿਚ ਪਹਿਲੀ ਗੱਲ ਤਾਂ ਇਹ ਹੈ ਕਿ ਪਿਛਲੇ ਦਸ ਵਰ੍ਹਿਆਂ ਦੇ ਸਾਹਿਤ ਵਿਚ ਇਹ ਵਰਗ ਸਾਹਿਤ ਦੇ ਵਿਸ਼ੇ-ਵਸਤ ਵਜੋਂ ਨਾ ਕੇਵਲ ਪ੍ਰਮੁਖਤਾ ਗੁਆ ਗਿਆ ਹੈ, ਸਗੋਂ ਇਸਦਾ ਚਿਤਰਨ ਸਮੁੱਚੀ ਸਾਹਿਤ-ਰਚਨਾ ਵਿਚ ਦੂਜੇ ਵਰਗਾਂ ਦੇ ਅਨੁਪਾਤ ਨਾਲ ਕਾਫ਼ੀ ਘਟਦਾ ਗਿਆ ਹੈ । ਨਾ ਕੇਵਲ ਪੇਂਡੂ ਪਿਛੋਕੜ ਵਾਲੇ ਸ਼ਹਿਰੀ ਮਧਵਰਗੀ ਲੇਖਕ ਗੁਲਜ਼ਾਰ ਸਿੰਘ ਸੰਧੂ, ਗੁਰਬਚਨ ਸਿੰਘ ਭੁੱਲਰ, ਗੁਰਦੇਵ ਸਿੰਘ ਰੁਪਾਣਾ, ਸੁਖਵੰਤ ਕੌਰ ਮਾਨ, ਸਾਧੂ ਸਿੰਘ ਆਦਿ ਇਕ ਵਿਸ਼ੇ ਵਜੋਂ ਸ਼ਹਿਰੀ ਮਧਵਰਗ ਦੇ ਜੀਵਨ ਨੂੰ ਬਹੁਤਾ ਮਹੱਤਵ ਨਹੀਂ ਦੇ ਰਹੇ, ਸਗੋਂ ਸ਼ਹਿਰੀ ਮਧ ਸ਼੍ਰੇਣਿਕ ਪਾਤਰਾਂ ਤੇ ਸਮੱਸਿਆਵਾਂ ਦਾ ਉਲੇਖ ਕਰਨ ਵਾਲੇ ਬਹੁਤ ਸਾਰੇ ਲੇਖਕ ਵੀ ਨਿਰੋਲ ਇਹਨਾਂ ਦੇ ਜੀਵਨ ਨੂੰ ਹੀ

ਚਿਤਰਨ ਤੋਂ ਉਕਤਾਹਟ ਮਹਿਸੂਸ ਕਰਦੇ ਹਨ । ਆਪਣੀਆਂ ਮਾਨਸਿਕ ਵਿਕਰਤੀਆਂ ਵਿਚ ਗ੍ਰਸਤ ਰਹਿਣ ਵਾਲੇ ਸ਼ਹਿਰੀ ਮਧਵਰਗੀ ਚਰਿੱਤਰ, ਜੋ ਪ੍ਰਯੋਗਵਾਦ ਦੇ ਸਿੱਧੇ ਤੇ ਅਸਿੱਧੇ ਪ੍ਰਭਾਵ ਵਿਚ ਹੋਈ ਸਾਹਿਤ-ਰਚਨਾ ਵਿਚ ਪੇਸ਼ ਪੇਸ਼ ਸਨ, ਇਹਨਾਂ ਵਰ੍ਹਿਆਂ ਦੇ ਸਾਹਿਤ ਵਿਚ ਕਾਫ਼ੀ ਘੱਟ ਦ੍ਰਿਸ਼ਟੀਗੋਚਰ ਹੋਏ ਹਨ ।

ਇਸ ਕਾਲਖੰਡ ਦੇ ਸਾਹਿਤ ਦੀ ਦੂਜੀ ਵੱਡੀ ਵਿਸ਼ੇਸ਼ਤਾ ਹੈ ਯਥਾਰਥਵਾਦ ਨੂੰ ਅਪਨਾਉਣ ਦੀ ਇਸ ਦੀ ਪ੍ਰਵਿਰਤੀ, ਨਿਰੋਲ ਯਥਾਰਥਵਾਦ, ਜਿਸਨੂੰ ਆਪਣੇ ਅੱਗੇ ਕੋਈ ਗੁਣਵਾਚਕ ਵਿਸ਼ੇਸ਼ਨ ਲਾਉਣ ਦੀ ਆਵਸ਼ੱਕਤਾ ਨਹੀਂ । ਇਹਨਾਂ ਵਰ੍ਹਿਆਂ ਦੌਰਾਨ ਉਭਰੇ ਲੇਖਕ ਬੌਧਿਕ ਪੱਖ ਤੋਂ ਆਪਣੇ ਪੂਰਵਕਾਲੀ, ਪ੍ਰਤਿਸ਼ਠਤ ਸਿਰਜਕਾਂ ਨਾਲ ਜੇ ਪੱਲਾ ਨਾ ਵੀ ਮੇਚ ਸਕਣ, ਤਦ ਵੀ ਯਥਾਰਥਵਾਦ ਵਿਚ ਉਹਨਾਂ ਦੀ ਆਸਥਾ ਅਤੇ ਯਥਾਰਥ ਨੂੰ ਪਰਤ-ਦਰ-ਪਰਤ ਇਸਦੀ ਧੁਰ ਅੰਦਰਲੀ ਡੂੰਘਾਈ ਤਕ ਵੇਖ ਸਕਣ ਦੀ ਉਹਨਾਂ ਦੀ ਸਮਰੱਥਾ ਮਿਸਾਲੀ ਹੈ । ਇਸ ਦੌਰ ਦੇ ਸਭ ਤੋਂ ਸਮਰੱਥ ਕਥਾਕਾਰ ਵਜੋਂ ਪ੍ਰਵਾਨ ਹੋਣ ਲਈ ਵਰਿਆਮ ਸਿੰਘ ਸੰਧੂ ਦੀ ਕਲਾਤਮਕ ਵਡਿਆਈ ਹੀ ਇਹ ਹੈ ਕਿ ਉਸਨੇ 'ਅੰਗ ਸੰਗ', 'ਡੁੰਮ੍ਹ', 'ਦਲਦਲ', 'ਸੁਨਹਿਰੀ ਕਿਣਕਾ' ਤੇ 'ਵਾਪਸੀ' ਵਰਗੀਆਂ ਸ਼ਾਹਕਾਰ ਰਚਨਾਵਾਂ ਦੁਆਰਾ ਸਾਧਾਰਨ ਦਿਸਦੇ ਕਿਰਤੀ ਪਾਤਰਾਂ ਦੇ ਗੁੰਝਲਦਾਰ ਯਥਾਰਥ ਦੀਆਂ ਵਿਭਿੰਨ ਪਰਤਾਂ ਨੂੰ ਚਿਤਰਨ ਲਈ ਡੂੰਘੀ ਅੰਤਰੀਵ ਸੋਝੀ ਦਾ ਪ੍ਰਮਾਣ ਦਿੱਤਾ ਹੈ । ਵਰਿਆਮ ਸਿੰਘ ਸੰਧੂ ਦੀ ਲਿਖਤ ਵਿਚ ਸੰਦੇਸ਼ ਤਾਂ ਹੈ, ਪਰ ਉਹ ਸੰਦੇਸ਼ ਸੰਬੰਧਿਤ ਰਚਨਾ ਦੇ ਸਮੁੱਚੇ ਨਿਭਾਅ ਵਿਚ ਮੌਜੂਦ ਹੈ, ਨਾ ਕਿ ਓਪਰੀ ਪਿਉਂਦ ਦੇ ਰੂਪ ਵਿਚ । ਸੰਬੰਧਿਤ ਪਾਤਰਾਂ ਦੀ ਹੋਣੀ ਪ੍ਰਤੀ ਤੇ ਉਸ ਹੋਣੀ ਨੂੰ ਘੜਨ ਲਈ ਜ਼ਿੰਮੇਵਾਰ ਸ਼ਕਤੀਆਂ ਤੇ ਸਥਿਤੀਆਂ ਪ੍ਰਤੀ ਖਾਸ ਤਰ੍ਹਾਂ ਦੇ ਪ੍ਰਭਾਵ ਨੂੰ ਪ੍ਰਬਲ ਰੂਪ ਵਿਚ ਉਤਪੰਨ ਕਰਨ ਵਿਚ ਹੀ ਇਹ ਸੰਦੇਸ਼ ਸਾਖਿਆਤ ਹੁੰਦਾ ਹੈ । ਇਹੀ ਯਥਾਰਥਵਾਦ ਦੀ ਅਸਲ ਵਿਧੀ ਤੇ ਯਥਾਰਥਵਾਦੀ ਰਚਨਾ ਦੀ ਕਸੌਟੀ ਹੈ । ਉਪਰ ਗਿਣਾਏ ਗਏ ਸਭ ਕਥਾਕਾਰ ਘੱਟ ਜਾਂ ਵੱਧ ਸਮਰੱਥਾ ਅਨੁਸਾਰ, ਸੰਧੂ ਵਾਂਗ ਹੀ, ਪੰਜਾਬੀ ਗਲਪ ਨੂੰ ਸਹੀ ਅਰਥਾਂ ਵਿਚ ਯਥਾਰਥਵਾਦੀ ਬਣਾ ਰਹੇ ਹਨ, ਜਿਸ ਉਤੇ ਲੁਭਾਉਣੇ ਰੁਮਾਂਸ ਦੀ ਜਾਂ ਇਸ ਪ੍ਰਕਾਰ ਦੀ ਹੋਰ ਕੋਈ ਪਿਉਂਦ ਨਹੀਂ । ਨਵੀਂ ਪੀੜ੍ਹੀ ਦੇ ਜੋ ਰਚਨਾਕਾਰ ਜਿਸ ਹੱਦ ਤਕ ਰੁਮਾਂਟਿਕ ਉਪਭਾਵਕਤਾ ਤੋਂ ਮੁਕਤ ਹੋਣ ਵਿਚ ਨਾਕਾਮ ਰਹੇ ਹਨ, ਉਸੇ ਅਨੁਪਾਤ ਨਾਲ ਉਹ ਇਸ ਕਾਲਖੰਡ ਦੇ ਆਪਣੇ ਸਮਕਾਲੀਆਂ ਦੀ ਅਗਲੀ ਕਤਾਰ ਵਿਚ ਥਾਂ ਲੈਣ ਤੋਂ ਵਾਂਝਿਆਂ ਰਹਿੰਦੇ ਹਨ ।

ਆਪਣੇ ਅਨੁਭਵ ਖੇਤਰ ਅਨੁਸਾਰ ਸਮਰੱਥ ਹਸਤਾਖਰਾਂ ਨੇ ਸ਼ਹਿਰੀ ਮਧਵਰਗ ਦੇ ਪਾਤਰਾਂ ਦੇ ਗੁੰਝਲਦਾਰ ਮਾਨਸਿਕ ਯਥਾਰਥ ਨੂੰ ਵੀ ਚਿਤਰਨ ਦਾ ਪ੍ਰਯਾਸ ਕੀਤਾ ਹੈ । ਬਹੁਤ ਹਾਲਤਾਂ ਵਿਚ ਡਾਵਾਂਡੋਲ ਆਰਥਿਕ ਸਥਿਤੀ 'ਚੋਂ, ਕੁਝ ਹਾਲਤਾਂ ਵਿਚ ਨੇੜਤਾ ਦੇ ਲਗਾਉ ਤੇ ਤਣਾਓ ਚੋਂ, ਅਤੇ ਕਦੇ ਕਦਾਈਂ ਉਲਾਰ ਸਮਾਜਕ ਸਦਾਚਾਰਕ ਕੀਮਤਾਂ ਨਾਲ ਟੱਕਰ ਚੋਂ ਲੰਘਦਿਆਂ ਇਸ ਵਰਗ ਦੇ ਪਾਤਰ ਕਹਾਣੀ ਤੇ ਨਾਵਲ, ਦੋਹਾਂ ਹੀ ਗਲਪ ਰੂਪ ਵਿਚੋਂ ਝਾਤੀ ਮਾਰਦੇ ਹਨ । ਲੋੜੀਂਦੀ ਸੰਵੇਦਨਸ਼ੀਲਤਾ, ਮਨੋਵਿਗਿਆਨਕ ਸੂਝ ਤੇ ਮਾਨਵ ਵਾਦੀ ਹਮਦਰਦੀ ਨਾਲ ਹੋਈ ਅਜਿਹੇ ਪਾਤਰਾਂ ਦੀ ਪੇਸ਼ਕਾਰੀ ਨਾਲ ਪਿਛਲੇ ਦਸ ਵਰ੍ਹਿਆਂ

ਦਾ ਕਥਾ ਸਾਹਿਤ ਚੋਖਾ ਅਮੀਰ ਹੋਇਆ ਹੈ। ਪ੍ਰੇਮ ਪ੍ਰਕਾਸ਼, ਸੁਖਬੀਰ, ਜਸਵੰਤ ਸਿੰਘ ਵਿਰਦੀ, ਗੁਰਪਾਲ ਲਿਟ, ਦਲਜੀਤ ਸਿੰਘ, ਸਰਨ ਸਿੰਘ ਆਦਿ ਤੋਂ ਬਿਨਾਂ ਇਹਨਾਂ ਵਰ੍ਹਿਆਂ ਵਿਚ ਉਭਰੀਆਂ ਇਸਤਰੀ ਲੇਖਕਾਵਾਂ ਬਚਿੰਤ ਕੌਰ, ਰਾਜਿੰਦਰ ਕੌਰ, ਬਲਜੀਤ ਕੌਰ ਬੱਲੀ, ਆਦਿ ਦੀ ਰਚਨਾ ਦੀ ਇਹੀ ਪਛਾਣ ਹੈ। ਉਚੇਰੇ ਮਧਵਰਗ ਦੇ ਜੀਵਨ ਅਨੁਭਵ ਵਾਲੇ ਹਸਤਾਖਰ ਅਜੀਤ ਕੌਰ, ਕੁਸਮ ਆਂਸਲ ਆਦਿ, ਭਾਵੇਂ ਉਹਨਾਂ ਸਮੱਸਿਆਵਾਂ ਨੂੰ ਵਿਸ਼ਾ ਵਸਤ ਬਣਾਉਂਦੇ ਦਿਸਦੇ ਹਨ, ਜੋ ਪ੍ਰਯੋਗਵਾਦੀ ਰਚਨਾਵਾਂ ਦਾ ਲੱਛਣ ਸਨ, ਪਰ ਪ੍ਰਯੋਗਵਾਦ ਨਾਲੋਂ ਵਖਰੇਵੇਂ ਵਾਲੀ ਗੱਲ ਇਹ ਹੈ ਕਿ ਇਹਨਾਂ ਲਿਖਤਾਂ ਵਿਚ ਵੀ ਬਲ ਮਧਵਰਗੀ ਵਿਲਾਸ ਦੇ ਵਿਭਿੰਨ ਪੱਖਾਂ ਨੂੰ ਦਰਸਾਉਣ ਉਤੇ ਨਹੀਂ ਸਗੋਂ ਬਹੁ-ਪਰਤੀ ਯਥਾਰਥ ਨੂੰ ਉਸਦੀ ਪ੍ਰਮਾਣਿਕਤਾ ਸਹਿਤ ਚਿਤਰਨ ਉਤੇ ਹੈ।

ਤਦ ਵੀ ਇਹ ਸੱਚ ਹੈ ਕਿ ਪਿਛਲੇ ਦਹਾਕੇ ਦਾ ਪ੍ਰਮਾਣਿਕ ਗਲਪ ਸਾਹਿਤ ਉਹ ਨਹੀਂ ਜਿਸ ਵਿਚ ਮਧਵਰਗ ਵਿਸ਼ਾ ਵਸਤ ਬਣਿਆ ਹੈ, ਸਗੋਂ ਉਹ ਹੈ ਜਿਸ ਵਿਚ ਪਿੰਡ ਦੇ ਦਲਿਤ ਵਰਗ, ਭੌਂਹੀਣ ਕਿਰਤੀ ਅਤੇ ਆਪਣੇ ਸਾਮੰਤੀ ਸੰਸਕਾਰਾਂ ਤੋਂ ਮੁਕਤ ਹੋ ਰਹੇ ਕਿਸਾਨ, ਦਾ ਚਿਤਰ ਹੈ। ਅਜਿਹੇ ਚਿਤਰਨ ਵਿਚ ਸੁਭਾਵਕ ਹੀ ਵਿਸ਼ੇ-ਵਸਤ ਦੇ ਯਥਾਰਥ ਨਿਭਾਅ ਦੀ ਲੋੜ ਅਨੁਸਾਰ, ਜੀਵੰਤਤਾ ਦੇ ਨਾਲ ਨਾਲ ਇਕ ਤਰ੍ਹਾਂ ਦੀ ਅਣਘੜਤਾ ਦਾ ਸਮਾਵੇਸ਼ ਵੀ ਹੋ ਗਿਆ ਹੈ, ਜਿਸਦੀ ਮਧਵਰਗੀ ਮਾਪਦੰਡਾਂ ਵਾਲੇ ਸਾਹਿਤ ਵਿਚ ਹੋਂਦ ਨਹੀਂ ਸੀ। ਪੂੰਜੀਵਾਦੀ ਰਾਜ ਵਿਵਸਥਾ ਦੇ ਦਮਨਕਾਰੀ ਚਰਿੱਤਰ, ਕਿਰਤ ਦੀ ਲੁੱਟ ਅਤੇ ਇਸਤਰੀ ਦੀ ਦਾਸਤਾ ਦੀ ਬਾਤ ਤਾਂ ਪ੍ਰਗਤਿਵਾਦੀ ਧਾਰਾ ਦੇ ਸਭਨਾਂ ਹੀ ਸਿਰਜਕਾਂ ਨੇ ਪਾਈ ਸੀ, ਪਰ ਜਿਸ ਯਥਾਰਥ-ਸੱਝੀ ਸਹਿਤ, ਪ੍ਰਕਿਰਤੀਵਾਦੀ ਜਾਂ ਨੰਗੇਜਵਾਦੀ ਉਲਾਰ ਤੋਂ ਬਚਦਿਆਂ ਹੋਇਆਂ, ਇਹਨਾਂ ਵਿਸ਼ਿਆਂ ਦੀ ਅਭਿਵਿਅਕਤੀ ਪਿਛਲੇ ਦਸ ਵਰ੍ਹਿਆਂ ਦੇ ਸਾਹਿਤ ਵਿਚ ਹੋਈ ਹੈ, ਉਹ ਪੰਜਾਬੀ ਸਾਹਿਤ ਦੇ ਵਿਕਾਸ ਦੇ ਅਗਲੇ ਪੜਾ ਦੀ ਸੂਚਕ ਹੈ।

ਗਲਪ ਇਸ ਦੌਰ ਦਾ ਪ੍ਰਮੁੱਖ ਸਿਰਜਣਾਤਮਕ ਰੂਪ ਸਾਬਤ ਹੋਇਆ ਹੈ। ਨਿੱਕੀ ਕਹਾਣੀ ਨੇ ਤਾਂ ਕਿਸੇ ਵੀ ਹੋਰ ਭਾਸ਼ਾ ਵਿਚ ਇਸ ਸਾਹਿਤ ਰੂਪ ਦੀ ਰਚਨਾ ਦੇ ਟਾਕਰੇ ਵਿਚ ਖਲੋਣ ਦੀ ਸਮਰੱਥਾ ਵਿਖਾਈ ਹੈ ਜਦ ਕਿ ਨਾਵਲ ਜੀਵਨ ਦੀ ਬਹੁਪੱਖੀ ਪੇਸ਼ਕਾਰੀ ਲਈ ਇਕ ਕਾਰਗਰ ਰੂਪ ਹੋ ਨਿਬੜਿਆ ਹੈ। ਐਪਰ ਨਾਟਕ ਦਾ ਉਭਰਨਾ ਤੇ ਤੇਜ਼ੀ ਨਾਲ ਵਿਕਾਸ ਕਰਨਾ ਤਾਂ ਜਿਵੇਂ ਇਸ ਕਾਲਖੰਡ ਦੀ ਵਿਲੱਖਣਤਾ ਹੀ ਨਹੀਂ, ਵੱਡੀ ਪ੍ਰਾਪਤੀ ਹੈ। ਪਿਛਲੇ ਕਿਸੇ ਵੀ ਸਮੇਂ ਦੇ ਟਾਕਰੇ ਵੱਡੀ ਗਿਣਤੀ ਵਿਚ ਨਵੇਂ ਲੇਖਕਾਂ ਨੇ ਨਾਟਕ ਦੀ ਸਿਰਜਣਾ ਵਿਚ ਦਿਲਚਸਪੀ ਲਈ ਹੈ। ਮੌਲਿਕ ਨਾਟਕ ਸਿਰਜਣਾ ਤੇ ਉਸਦੇ ਨਾਲ ਰੰਗਮੰਚ ਦੀ ਵਧਦੀ ਸਰਗਰਮੀ ਪੰਜਾਬੀ ਜਨ-ਸਮੂਹ ਦੇ ਆਪਣੇ ਸਾਂਸਕ੍ਰਿਤਿਕ ਪ੍ਰਗਟਾਵਾਂ ਸੰਬੰਧੀ ਚੇਤੰਨ ਹੋਣ ਦੀ ਸੂਚਕ ਹੈ। ਵਿਚਾਰ ਅਧੀਨ ਸਮੇਂ ਤੋਂ ਪਹਿਲਾਂ ਦੇ ਵਰ੍ਹਿਆਂ ਵਿਚ ਭਾਵੇਂ ਬਲਵੰਤ ਗਾਰਗੀ, ਹਰਚਰਨ ਸਿੰਘ, ਕਪੂਰ ਸਿੰਘ ਘੁੰਮਣ, ਸੁਰਜੀਤ ਸਿੰਘ ਸੇਠੀ ਵਰਗੇ ਨਾਟਕਕਾਰ ਰੰਗਮੰਚ ਸਰਗਰਮੀਆਂ ਵਿਚ ਕਾਫ਼ੀ ਰੁੱਝੇ ਰਹਿੰਦੇ ਸਨ, ਪਰ ਰੰਗਮੰਚ ਸਰਗਰਮੀ ਵਿਚ ਜੋ ਵਾਧਾ ਗੁਰਸ਼ਰਨ ਸਿੰਘ, ਅਜਮੇਰ ਸਿੰਘ ਔਲਖ, ਆਤਮਜੀਤ ਸਿੰਘ ਅਤੇ ਦੇਵਿੰਦਰ ਦਮਨ ਵਰਗੇ ਨਾਟਕਕਾਰਾਂ ਦੇ ਮੰਚ ਉਤੇ ਆਉਣ ਨਾਲ ਹੋਇਆ ਹੈ, ਉਹ ਅਭੂਤਪੂਰਵ ਹੈ।

ਗਲਪ ਵਾਂਗ ਇਹਨਾਂ ਵਰ੍ਹਿਆਂ ਦੇ ਨਾਟਕ ਤੇ ਉਸ ਦੇ ਮੰਚਨ ਦਾ ਪਛਾਣ-ਚਿੰਨ੍ਹ ਵੀ ਯਥਾਰਥਕਤਾ ਹੀ ਹੈ, ਜੋ ਇਕੜ-ਦੁੱਕੜ ਪ੍ਰਯੋਗਵਾਦੀ ਯਤਨਾਂ ਨੂੰ ਛੱਡਕੇ ਇਸ ਤੋਂ ਪਹਿਲਾਂ ਦੇ ਨਾਟਕ-ਸਾਹਿਤ ਦਾ ਵੀ ਲੱਛਣ ਸੀ। ਗੁਰਸ਼ਰਨ ਸਿੰਘ ਤੋਂ ਬਿਨਾਂ ਨਵੇਂ ਉਭਰੇ ਨਾਟਕਕਾਰ ਅਜਮੇਰ ਸਿੰਘ ਔਲਖ, ਚਰਨਦਾਸ ਸਿੱਧੂ, ਜਗਜੀਤ ਸਿੰਘ ਕੋਮਲ ਆਦਿ ਜਿਵੇਂ ਜ਼ਿੰਦਗੀ ਦੇ ਟੋਟਿਆਂ ਨੂੰ ਬਿਨਾਂ ਕਿਸੇ ਪ੍ਰਕਾਰ ਦੇ ਲੇਪਣ ਦੇ, ਇੰਨ-ਬਿੰਨ ਨਾਟਕ ਵਿਚ ਲੈ ਆਉਂਦੇ ਹਨ, ਉਹੀ ਉਹਨਾਂ ਦੀ ਵਿਲੱਖਣਤਾ ਤੇ ਖਿਚ ਦਾ ਕਾਰਨ ਹੋ ਨਿਬੜੇ ਹਨ। ਚੁਗਿਰਦੇ ਦੇ ਜਾਣੇ-ਪਛਾਣੇ ਜੀਵਨ ਨੂੰ ਨਾਟਕ ਦੀ ਸਮੱਗਰੀ ਬਣਾਉਣ ਤੋਂ ਬਿਨਾਂ ਪਾਤਰਾਂ ਦੀ ਬੋਲੀ ਇਹਨਾਂ ਨਾਟਕਕਾਰਾਂ ਵੱਲੋਂ ਯਥਾਰਥਕਤਾ ਸਿਰਜਣ ਦੀ ਬੁਨਿਆਦੀ ਨਾਟਕੀ ਜੁਗਤ ਹੈ। ਇਸ ਦੌਰ ਵਿਚ ਉਭਰੇ ਇਕ ਹੋਰ ਸਮਰੱਥ ਨਾਟਕਕਾਰ ਆਤਮਜੀਤ ਸਿੰਘ ਦੇ ਟਾਕਰੇ ਅਜਮੇਰ ਸਿੰਘ ਔਲਖ ਜੇ ਵਧੇਰੇ ਪ੍ਰਵਾਨ ਹੋਇਆ ਹੈ, ਤਾਂ ਇਸ ਕਾਰਨ ਕਿ ਉਸ ਨੇ ਕਠੋਰ ਪੇਂਡੂ ਯਥਾਰਥ ਨੂੰ ਆਪਣੀ ਰਚਨਾ ਦੀ ਵਸਤ ਬਣਾ ਕੇ ਨਿਰੋਲ ਯਥਾਰਥਵਾਦੀ ਸ਼ੈਲੀ ਉਤੇ ਟੇਕ ਰੱਖੀ ਹੈ। ਜਦ ਕਿ ਆਤਮਜੀਤ ਸਿੰਘ ਬਿੰਬਾਂ ਪ੍ਰਤੀਕਾਂ ਦੀ ਬਹੁਲਤਾ ਵਿਚ ਵਰਤੋਂ ਤੋਂ ਬਿਨਾਂ ਹੋਰ ਕਈ ਪ੍ਰਕਾਰ ਦੀਆਂ ਨਾਟਕੀ ਜੁਗਤਾਂ ਨਾਲ, ਮਧਵਰਗੀ ਚਰਿੱਤਰ ਅਨੁਸਾਰ, ਯਥਾਰਥ ਨੂੰ ਸਪਸ਼ਟ ਭਾਂਤ ਰੂਪਮਾਨ ਕਰਨ ਦੀ ਥਾਂ ਉਸਨੂੰ ਲੁਕੋਣ ਜਾਂ ਫਿਰ ਵਲਾਵੇਂਦਾਰ ਰੂਪ ਵਿਚ ਪੇਸ਼ ਕਰਨ ਵੱਲ ਰੁਚਿਤ ਹੈ। ਆਤਮਜੀਤ ਦੀ ਇਹ ਪਹੁੰਚ ਉਸਦੀ ਮੰਨਣਯੋਗ ਕਲਾ-ਸਮਰੱਥਾ ਦੇ ਬਾਵਜੂਦ ਸਾਡੇ ਸਾਹਿਤ-ਸਭਿਆਚਾਰ ਦੇ ਵਰਤਮਾਨ ਝੁਕਾਅ ਦੇ ਅਨੁਕੂਲ ਨਹੀਂ। ਵਾਸਤਵ ਵਿਚ ਮਹਿਜ਼ ਰੂਪ ਵਿਚ ਖਚਿਤ ਹੋਣ ਦੀ ਪ੍ਰਵਿਰਤੀ ਨੂੰ, ਭਾਵੇਂ ਨਾਟਕ ਵਿਚ ਹੋਵੇ ਜਾਂ ਗਲਪ ਵਿਚ, ਇਸ ਦੌਰ ਦਾ ਸਾਹਿਤ-ਸਭਿਆਚਾਰ ਪ੍ਰਵਾਨ ਕਰਨ ਲਈ ਤਿਆਰ ਨਹੀਂ। ਇਸੇ ਲਈ ਔਲਖ ਦੀ ਸਹਿਜ ਕਲਾਕਾਰੀ ਤੇ ਕਠੋਰ ਯਥਾਰਥ ਦੀ ਪੇਸ਼ਕਾਰੀ ਨੂੰ ਪ੍ਰਵਾਨਗੀ ਮਿਲਦੀ ਹੈ। ਆਤਮਜੀਤ ਸਿੰਘ ਜਿਥੇ ਵੀ ਰਾਜਨੀਤਕ, ਆਰਥਿਕ ਜਾਂ ਸਾਂਸਕ੍ਰਿਤਿਕ ਪਰਿਸਥਿਤੀਆਂ ਦੀ ਕਠੋਰਤਾ, ਅਜੋੜਤਾ, ਨਿਆਂਹੀਣਤਾ ਤੇ ਤਰਕਹੀਣਤਾ ਨੂੰ ਵਿਅੰਗ ਦੇ ਨਸ਼ਤਰ ਨਾਲ ਆਪਣੇ ਨਾਟਕਾਂ ਵਿਚ ਉਭਾਰਦਾ ਹੈ, ਉਥੇ ਉਹ ਸਫਲਤਾ ਦੇ ਨਾਲ ਨਾਲ ਪ੍ਰਵਾਨਗੀ ਵੀ ਹਾਸਲ ਕਰਦਾ ਹੈ। ਗੁਰਸ਼ਰਨ ਸਿੰਘ ਇਕ ਸਾਹਿਤਕਾਰ ਤੇ ਨਾਟਕ-ਕਰਮੀ ਹੋਣ ਤੋਂ ਵੀ ਵੱਧ ਰਾਜਨੀਤਕ ਕਰਮੀ ਵਜੋਂ ਵਧੇਰੇ ਪ੍ਰਵਾਨ ਚੜ੍ਹਿਆ ਹੈ। ਉਸ ਦੇ ਨਾਟਕਾਂ ਤੋਂ ਬਿਨਾਂ ਇਸ ਦੌਰ ਦੀ ਸਮੁੱਚੀ ਨਾਟਕ ਰਚਨਾ, ਸਮੇਤ ਹਰਸਰਨ ਸਿੰਘ ਦੀਆਂ ਸਮਕਾਲੀ ਵਿਵਸਥਾ ਨੂੰ ਨਿਸ਼ਾਨਾ ਬਣਾਉਣ ਵਾਲੀਆਂ ਨਾਟਕੀ ਰਚਨਾਵਾਂ ਦੇ, ਸਿੱਧਾ ਸੰਦੇਸ਼ ਦੇਣ ਵੱਲ ਰੁਚਿਤ ਨਹੀਂ। ਤਦ ਵੀ ਨਾਟਕ ਰੂਪ ਦੇ ਸੁਭਾਅ ਅਨੁਸਾਰ ਇਸ ਕਾਲ ਦੀ ਨਾਟ-ਰਚਨਾ ਸਮੱਸਿਆ ਨੂੰ ਟੱਕਰ ਦੀ ਪੱਧਰ ਤੱਕ ਅਵੱਸ਼ ਪੁਚਾਉਂਦੀ ਹੈ।

ਕੁਝ ਵਰ੍ਹੇ ਪਹਿਲਾਂ ਕਵਿਤਾ ਦਾ ਜੁਗ ਬੀਤ ਜਾਣ ਦੀ ਚਰਚਾ ਛਿੜੀ ਸੀ। ਜਨ-ਜੀਵਨ ਵਿਚ ਵਿਆਪਕ ਵਿਸ਼ਾਦ ਤੇ ਨੀਰਸਤਾ ਦੇ ਸਨਮੁੱਖ ਇਹ ਆਭਾਸ ਹੁੰਦਾ ਸੀ ਕਿ ਜੀਵਨ ਵਿਚਲੀ ਕਵਿਤਾ ਜੇ ਖਤਮ ਹੋ ਰਹੀ ਹੈ ਤਾਂ ਸ਼ਾਇਦ ਸਾਹਿਤ ਵਿਚ ਵੀ ਇਸ ਲਈ ਕੋਈ ਥਾਂ ਨਹੀਂ ਰਹੇਗੀ। ਪ੍ਰਯੋਗਵਾਦ ਨੇ ਕਵਿਤਾ ਦਾ ਜੋ ਮੁਹਾਂਦਰਾ ਵਿਗਾੜਿਆ ਸੀ, ਉਸ

ਕਾਰਨ ਵੀ ਕਵਿਤਾ ਦਾ ਜੀਵਤ ਰਹਿਣਾ ਸ਼ੰਕਾਯੁਕਤ ਪ੍ਰਤੀਤ ਹੁੰਦਾ ਸੀ। ਪਰ ਭਵਿੱਖ ਬਾਣੀਆਂ ਤੇ ਤੌਖਲਿਆਂ ਦੇ ਉਲਟ ਨਾ ਕੇਵਲ ਕਵਿਤਾ ਖਤਮ ਨਹੀਂ ਹੋਈ, ਸਗੋਂ ਨਵੀਂ ਸ਼ਕਤੀ ਤੇ ਸੰਭਾਵਨਾ ਨਾਲ ਮੁੜ ਪ੍ਰਗਟ ਹੋਈ ਹੈ। ਇਕ ਬੰਨੇ ਜੁਝਾਰ ਧਾਰਾ ਦੇ ਪ੍ਰਤਿਨਿਧ ਕਵੀ ਪਾਸ਼ ਦੀ ਲੀਹ ਉਤੇ ਇਸ ਨੇ ਲਘੂ ਕਾਵਿ-ਕਥਾਵਾਂ ਰਾਹੀਂ ਵਾਰਤਕ ਨਾਲ ਸਾਂਝ ਵਧਾਈ ਹੈ, ਦੂਜੇ ਬੰਨੇ ਲੈ-ਬੱਧਤਾ ਤੇ ਸੰਗੀਤਕਤਾ ਦਾ ਜਾਣੋ ਇਸ ਵਿਚ ਪੁਨਰ ਪ੍ਰਵੇਸ਼ ਹੋਇਆ ਹੈ। ਪਰਸਪਰ ਵਿਰੋਧੀ ਪ੍ਰਤੀਤ ਹੁੰਦੇ ਇਹ ਦੋਵੇਂ ਰੁਝਾਨ ਇਕੋ ਜਿੰਨੀ ਸ਼ਕਤੀ ਨਾਲ ਇਹਨਾਂ ਵਰ੍ਹਿਆਂ ਦੀ ਕਵਿਤਾ ਵਿਚ ਉਭਰੇ ਤੇ ਪ੍ਰਵਾਨ ਚੜ੍ਹੇ ਹਨ : ਨਵੀਂ ਪੀੜ੍ਹੀ ਦੇ ਕਈ ਗਿਣਨਯੋਗ ਹਸਤਾਖਰਾਂ, ਮੋਹਨਜੀਤ, ਜੋਗਾ ਸਿੰਘ, ਅਮਿਤੋਜ, ਪ੍ਰਮਿੰਦਰਜੀਤ, ਮਨਜੀਤ ਟਿਵਾਣਾ ਆਦਿ ਦੀ ਰਚਨਾ ਵਿਚ ਇਹ ਵਾਰਤਕ ਨੁਮਾ ਕਵਿਤਾ ਆਪਣੀ ਪੂਰੀ ਕਲਾਤਮਕ ਸਮਰੱਥਾ ਸਹਿਤ ਪ੍ਰਗਟ ਹੋਈ ਹੈ, ਅਤੇ ਉਹਨਾਂ ਦੀ ਰਚਨਾ ਦਾ ਇਹ ਰੂਪ ਕਿਸੇ ਤਰ੍ਹਾਂ ਵੀ ਕਵਿਤਾ ਦੇ ਰੂਪ ਲਈ ਬੱਜ ਨਹੀਂ ਬਣਦਾ। ਦੂਜੇ ਬੰਨੇ ਸੁਰਜੀਤ ਪਾਤਰ ਦੀ ਲੋਕਪ੍ਰਿਯਤਾ ਉਸਦੇ ਕਾਵਿ-ਵਸਤੂ ਦੀ ਸੰਵੇਦਨਸ਼ੀਲਤਾ ਦੇ ਨਾਲ ਨਾਲ ਉਸਦੀ ਸੰਗੀਤਕਤਾ ਕਾਰਨ ਵੀ ਹੈ। ਨਵੀਂ ਪੀੜ੍ਹੀ ਦੇ ਕਵੀ ਹੁਣ ਪਹਿਲਾ ਨਾਲੋਂ ਕਿਤੇ ਵਧੇਰੇ ਗਿਣਤੀ ਵਿਚ ਕਵਿਤਾ ਦੀ ਸੰਗੀਤਕਤਾ ਵੱਲ ਧਿਆਨ ਦੇ ਰਹੇ ਹਨ। ਏਸੇ ਰੁਝਾਨ ਦਾ ਹੀ ਇਕ ਹੋਰ ਪੱਖ ਹੈ ਗ਼ਜ਼ਲ ਦੇ ਰੂਪ ਦੀ ਲੋਕਪ੍ਰਿਯਤਾ। ਗ਼ਜ਼ਲ ਨੇ ਪਿਛਲੇ ਵਰ੍ਹਿਆਂ ਦੇ ਕਾਵਿ-ਸਾਹਿਤ ਵਿਚ ਸਤਿਕਾਰ ਯੋਗ ਸਥਾਨ ਗ੍ਰਹਿਣ ਕੀਤਾ ਹੈ। ਅਰੂਜ਼ ਦੇ ਸਾਧਕ ਜਗਤਾਰ ਵਰਗੇ ਅਨੇਕਾਂ ਕਵੀਆਂ ਦੇ ਨਾਲ ਨਾਲ ਕ੍ਰਾਂਤੀਕਾਰੀ ਚੇਤਨਾ ਵਾਲੇ ਹਰਭਜਨ ਹਲਵਾਰਵੀ ਤੇ ਹਰਭਜਨ ਸਿੰਘ ਹੁੰਦਲ ਵਰਗੇ ਬਹੁਤ ਸਾਰੇ ਕਵੀਆਂ ਤੋਂ ਉਪਰੰਤ ਇਕਵਿੰਦਰ ਸਿੰਘ ਵਰਗੇ ਅਸਲੋਂ ਨਵੇਂ ਕਵੀ ਚੰਗੀ ਗ਼ਜ਼ਲ ਲਿਖ ਰਹੇ ਹਨ।

ਐਪਰ ਦੂਜੇ ਸਾਹਿਤ ਰੂਪਾਂ ਵਾਂਗ ਇਸ ਦੌਰ ਦੀ ਕਵਿਤਾ ਵੀ ਮਧਵਰਗੀ ਰੁਚੀਆਂ ਤੇ ਭੂਪਵਾਦੀ ਸੰਸਕਾਰਾਂ ਨੂੰ ਛੱਡਕੇ ਕਿਰਤੀ ਵਰਗ ਦੇ ਜੀਵਨ ਤੇ ਦ੍ਰਿਸ਼ਟੀਕੋਣ ਦੀ ਸਹਿਜ ਅਭਿਵਿਅਕਤੀ ਵਲ ਅਗ੍ਰਸਰ ਹੈ। ਪੇਂਡੂ ਕਿਰਸਾਣੀ ਨਵਯੁਵਕਾਂ ਦੀ ਨਿਰਾਸਤਾ ਨੂੰ ਕਾਵਿ ਬੋਲ ਪ੍ਰਦਾਨ ਕਰਨ ਅਤੇ ਸ਼ਹਿਰੀ ਕਿਰਤੀ ਵਰਗ ਦੇ ਆਕਰੋਸ਼ ਨੂੰ ਜ਼ਬਾਨ ਦੇਣ ਵਾਲੇ ਇਸ ਦੌਰ ਵਿਚ ਦੋ ਕਵੀ ਉਭਰੇ ਹਨ - ਧਰਮ ਕੰਮੇਆਣਾ ਅਤੇ ਰਾਜਬੀਰ। ਇਹ ਦੋਵੇਂ ਅਸਲੋਂ ਨਵਯੁਵਕ ਕਵੀ ਜੇ ਪੰਜਾਬੀ ਕਵਿਤਾ ਦੀਆਂ ਸੰਭਾਵਨਾਵਾਂ ਭਰਪੂਰ ਨਵੀਆਂ ਸੁਰਾਂ ਵਜੋਂ ਪ੍ਰਵਾਨ ਹੋ ਰਹੇ ਹਨ ਤਾਂ ਇਸਦਾ ਇਹੋ ਕਾਰਨ ਹੈ ਕਿ ਉਹ ਜ਼ਿੰਦਗੀ ਦੇ ਕਠੋਰ ਸੱਚ ਨੂੰ ਓਪਰੇ ਵਰਗ-ਸੰਸਕਾਰਾਂ ਤੋਂ ਮੁਕਤ ਹੋ ਕੇ ਸੁਹਿਰਦਤਾ ਤੇ ਕਲਾਤਮਕਤਾ ਨਾਲ ਪੇਸ਼ ਕਰਨ ਦੀ ਸਮਰੱਥਾ ਦਾ ਪਰਿਚਯ ਦਿੰਦੇ ਹਨ।

ਨਿਰੋਲ ਵਾਰਤਕ ਦੇ ਸੰਬੰਧ ਵਿਚ ਸਮੁੱਚਾ ਪ੍ਰਭਾਵ ਨਿਰਾਸ਼ਾ ਜਨਕ ਹੀ ਹੈ। ਵਿਭਿੰਨ ਵਿਸ਼ਿਆਂ ਨੂੰ ਆਪਣੇ ਕਲਾਵੇ ਵਿਚ ਲੈਂਦੀ ਸਿਰਜਣਾਤਮਕ ਵਾਰਤਕ ਰਚਨਾ ਲਈ ਲੋੜੀਂਦੀ ਬੌਧਿਕ ਪ੍ਰਤਿਭਾ ਪੰਜਾਬੀ ਵਿਚ ਹਾਲੇ ਅਲਪ ਮਾਤਰਾ ਵਿਚ ਹੀ ਪ੍ਰਾਪਤ ਹੈ। ਪੰਜਾਬੀ ਸਾਹਿਤ ਵਿਚ ਵਧੇਰੇ ਮੁੱਲਵਾਨ ਪ੍ਰਾਪਤੀਆਂ ਲਈ ਨਾ ਕੇਵਲ ਸਾਹਿਤਕ ਵਿਸ਼ਿਆਂ ਉਤੇ ਕਲਮ ਚਲਾਉਣ ਵਾਲੇ ਸਗੋਂ ਗਿਆਨ ਦੇ ਵੱਖ ਵੱਖ ਖੇਤਰਾਂ ਦੀ ਸੋਝੀ ਨੂੰ ਸਿਰਜਣਾਤਮਕ ਰੂਪ ਵਿਚ ਪੇਸ਼ ਕਰ ਸਕਣ ਵਾਲੇ ਹਸਤਾਖਰਾਂ ਦੀ ਹਾਲੇ ਉਡੀਕ ਕਰਨੀ ਪਏਗੀ। ○

## ਖ਼ਬਰ ਕੋਈ ਨਹੀਂ/ਦੇਵਿੰਦਰ ਬਿਮਰਾ

ਕੋਈ ਨਾ ਕੋਈ ਘਟਨਾ
ਵਾਪਰ ਹੀ ਜਾਂਦੀ ਹੈ
ਕੋਈ ਮਰਦਾ ਹੈ, ਕੋਈ ਮਾਰਦਾ ਹੈ
ਕੋਈ ਜਿੱਤਦਾ ਹੈ, ਕੋਈ ਹਾਰਦਾ ਹੈ
ਕੋਈ ਲੁੱਟਦਾ ਹੈ, ਕੋਈ ਲੁਟਾਂਦਾ ਹੈ
ਮਾਲ, ਜ਼ਮੀਰ
ਸ਼ਰੀਰ ਦੇ ਬਹੁਮੁੱਲੇ ਗਹਿਣੇ
ਸੋਨੇ ਦੇ,
ਚਾਂਦੀ ਦੇ,
ਮਿੱਟੀ ਦੇ।

ਤੇ ਖ਼ਬਰਾਂ ਚੁਗਦੇ ਨੇ
ਰੇਡੀਓ, ਟੈਲੀਵਿਜਨ ਤੇ ਅਖ਼ਬਾਰਾਂ ਵਾਲੇ
ਭੁਲੇਖਾ ਪਾਉਣ ਲਈ
ਸੁਲਗਦੀ ਅੱਗ ਨੂੰ ਭੜਕਾਉਣ ਲਈ
ਜਾਂ ਲੋਕਾਂ ਦਾ ਦਿਲ ਪਰਚਾਉਣ ਲਈ
ਤੇ ਲੋਕਾਂ ਦੀਆਂ ਗੱਲਾਂ ਦਾ ਮੁੱਲ
ਲੋਕਾਂ ਤੋਂ ਵਸੂਲਦੇ ਨੇ
ਮੈਂ ਬੈਠਾ; ਬੜੇ ਚਿਰ ਤੋਂ ਉਡੀਕਦਾਂ
ਉਹ ਦਿਨ, ਜਦ
ਅਖ਼ਬਾਰ, ਰੇਡੀਓ ਤੇ ਟੈਲੀਵਿਜਨ
ਚੁੱਪ ਹੋਣਗੇ
ਖ਼ਬਰਾਂ ਦੀ ਬੱਸ ਹੋਵੇਗੀ
ਜਦ ਖ਼ਬਰਾਂ ਦੀ ਥਾਂ ਲੋਕ ਆਪ ਬੋਲਣਗੇ
ਤੇ ਖ਼ਬਰਾਂ ਖੋਜਣ ਤੋਂ ਵੀ ਨਾ ਮਿਲਣ

ਬੱਸ ਇੱਕੋ ਖ਼ਬਰ ਹੋਵੇ
ਖ਼ਬਰ ਕੋਈ ਨਹੀਂ
ਖ਼ਬਰ ਕੋਈ ਨਹੀਂ !

[ਡਿਪਾਰਟਮੈਂਟ ਆਫ ਮਾਈਕਰੋਬਾਇਓਲੋਜੀ, ਗੌਰਮਿੰਟ ਮੈਡੀਕਲ ਕਾਲਿਜ, ਪਟਿਆਲਾ-147001]

ਸੁਰਿੰਦਰ ਸਿੰਘ ਨਰੂਲਾ

# ਰਾਜਿੰਦਰ ਸਿੰਘ ਬੇਦੀ

ਰਾਜਿੰਦਰ ਸਿੰਘ ਬੇਦੀ ਮੇਰੇ ਉਨ੍ਹਾਂ ਦੋਸਤਾਂ ਵਿਚੋਂ ਸੀ ਜਿਨ੍ਹਾਂ ਨਾਲ ਮੈਨੂੰ ਦਿਲੀ ਲਗਾਉ ਸੀ। ਪਹਿਲੀ ਸਤੰਬਰ 1984 ਨੂੰ ਉਸਨੇ ਆਪਣੀ ਜ਼ਿੰਦਗੀ ਦੇ ਉਨੱਤਰ ਸਾਲ ਪੂਰੇ ਕੀਤੇ। ਮੈਂ ਉਸ ਨੂੰ ਜਨਮ ਦਿਨ ਦੀ ਵਧਾਈ ਦਾ ਪੱਤਰ ਲਿਖਿਆ ਪਰ ਕੋਈ ਜਵਾਬ ਨਾ ਆਇਆ। ਮੈਂ ਬੜਾ ਫ਼ਿਕਰਮੰਦ ਸਾਂ ਤੇ ਫੇਰ ਉਸ ਦੇ ਅਕਾਲ ਚਲਾਣੇ ਦੀ ਖ਼ਬਰ ਅਖ਼ਬਾਰ ਵਿਚ ਪੜ੍ਹੀ। 1983 ਦਾ ਸਾਰਾ ਸਾਲ ਬੇਦੀ ਸਖ਼ਤ ਬੀਮਾਰ ਰਿਹਾ ਸੀ। ਸੱਜੀ ਅੱਖ ਤੋਂ ਦਿਸਦਾ ਨਹੀਂ ਸੀ। ਕਲਮ ਪਕੜਨ 'ਤੇ ਸੱਜਾ ਹੱਥ ਕੰਬਦਾ ਸੀ, ਅਤੇ ਜਦੋਂ ਉਹ ਉਠਦਾ ਤਾਂ ਆਪਣੇ ਸੱਜੇ ਪੈਰ 'ਤੇ ਭਾਰ ਪਾਉਣੋਂ ਝਿਜਕਦਾ ਸੀ। ਆਪਣੀ ਬੀਮਾਰੀ ਬਾਰੇ ਉਹ ਕਦੇ ਨਹੀਂ ਸੀ ਲਿਖਦਾ ਹੁੰਦਾ। ਮੇਰੇ ਕੁਝ ਕਰੀਬੀ ਰਿਸ਼ਤੇਦਾਰ ਬੰਬਈ ਰਹਿੰਦੇ ਹਨ, ਬਸ ਉਨ੍ਹਾਂ ਦੀ ਮਾਰਫ਼ਤ ਕੁਝ ਅਤਾ-ਪਤਾ ਲੱਗਦਾ ਰਹਿੰਦਾ ਸੀ: ਕਿਸ ਤਰ੍ਹਾਂ ਆਪਣੀ ਘਰ ਵਾਲੀ ਦੇ ਚਲਾਣਾ ਕਰ ਜਾਣ ਉਪਰੰਤ ਉਹ ਹਮੇਸ਼ਾ ਖਿੰਡਿਆ ਖਿੰਡਿਆ ਰਹਿੰਦਾ ਸੀ ਅਤੇ ਜਵਾਨ ਪੁੱਤਰ ਦੇ ਵਿਛੋੜੇ ਦੇ ਗ਼ਮ ਕਾਰਨ ਜ਼ਿੰਦਗੀ ਉਸ ਲਈ ਜਾਨ ਦਾ ਖਉ ਬਣ ਕੇ ਰਹਿ ਗਈ ਸੀ। ਜਦੋਂ ਵੀ ਮੈਂ ਬੰਬਈ ਤੋਂ ਮੁੜੇ ਕਿਸੇ ਵਾਕਫ਼ਕਾਰ ਜਾਂ ਰਿਸ਼ਤੇਦਾਰ ਤੋਂ ਅਜਿਹੀ ਬੁਰੀ ਖ਼ਬਰ ਸੁਣਦਾ ਤਾਂ ਨਾਲ ਹੀ ਉਸ ਦੁਆਰਾ ਸੁਣਾਈ ਗਈ ਬੇਦੀ ਦੀ ਜ਼ਿੰਦਾ-ਦਿਲੀ ਦੀ ਕੋਈ ਨਾ ਕੋਈ ਗੱਲ ਮੇਰੇ ਮਨ ਦਾ ਭਾਰ ਹਲਕਾ ਕਰ ਦੇਂਦੀ ਸੀ ਤੇ ਮੈਂ ਲਾਹੌਰ ਦੀਆਂ ਯਾਦਾਂ ਵਿਚ ਗੁਆਚ ਜਾਂਦਾ ਸੀ। ਕਿਸ ਤਰ੍ਹਾਂ ਬੇਦੀ ਦੁੱਖ ਸੁੱਖ ਦੇ ਸਮੇਂ ਖੁਲ੍ਹ ਕੇ ਗੱਲ ਕਰਦਾ ਹੁੰਦਾ ਸੀ ਅਤੇ ਜਦੋਂ ਕੋਈ ਗੱਲ ਕਹਿਣੀ ਹੁੰਦੀ ਤਾਂ ਧੜੱਲੇ ਨਾਲ ਕਹਿੰਦਾ ਸੀ।

ਜਦੋਂ ਰਾਜਿੰਦਰ ਸਿੰਘ ਬੇਦੀ ਹਾਲੇ ਲਾਹੌਰ ਰਿਸ਼ੀ ਨਗਰ ਵਿਖੇ ਰਹਿੰਦਾ ਹੁੰਦਾ ਸੀ ਉਸ ਦਾ ਪਹਿਲਾ ਅਫ਼ਸਾਨਾ 1930 ਵਿਚ 'ਅਦਬੀ ਦੁਨੀਆਂ' ਲਾਹੌਰ ਵਿਚ ਛਪਿਆ ਸੀ। ਇਸ ਦਾ ਨਾਂ ਸੀ 'ਮਹਾਂ ਰਾਣੀ ਕਾ ਤੋਹਫ਼ਾ' ਅਤੇ ਮੌਲਾਨਾ ਸਲਾਹਉਲਦੀਨ ਨੇ ਇਸ ਨੂੰ ਉੱਚਤਮ ਅਫ਼ਸਾਨਿਆਂ ਵਿਚੋਂ ਇਕ ਦੱਸ ਕੇ ਨਕਦ ਇਨਾਮ ਦਿੱਤਾ ਸੀ। ਪਰ ਬੇਦੀ ਦੀ ਪ੍ਰੌਢ ਸਾਹਿੱਤਕ ਸੂਝ-ਬੂਝ ਨੇ ਇਸ ਮੁਢਲੇ ਅਫ਼ਸਾਨੇ ਨੂੰ ਉਸ ਦੇ ਕਹਾਣੀ ਸੰਗ੍ਰਹਿਆਂ 'ਚੋਂ ਬਾਹਰ ਰੱਖਿਆ। ਮੈਂ ਲਾਹੌਰ ਰਹਿਣ ਦੇ ਸਮੇਂ ਰਾਜਿੰਦਰ ਸਿੰਘ ਬੇਦੀ ਤੋਂ ਇਹ ਗੱਲ ਪੁੱਛੀ ਕਿ ਉਸਨੇ ਇਸ ਅਫ਼ਸਾਨੇ ਨੂੰ ਆਪਣੇ ਕਹਾਣੀ ਸੰਗ੍ਰਹਿਆਂ ਵਿਚ ਸ਼ਾਮਲ ਕਿਉਂ ਨਹੀਂ ਕੀਤਾ ਤਾਂ ਉਸਨੇ ਆਖਿਆ ਸੀ, "ਸੁਰਿੰਦਰ ਤੂੰ ਆਪ ਸਿਆਣਾ ਹੈਂ, ਭਲਾ 'ਮਹਾਰਾਣੀ ਕਾ ਤੋਹਫ਼ਾ' 'ਦਾਨਾ ਓ ਦਾਮ' 'ਗ੍ਰਹਿਣ' ਅਤੇ 'ਗਰਮ ਕੋਟ' ਜਿਹਾ ਤਾਂ ਨਹੀਂ।" ਸੱਚ ਮੁੱਚ ਹੀ ਉਸ ਦਾ ਰੁਮਾਂਚਕ ਝੁਕਾ ਬੇਦੀ ਦੇ ਅਫ਼ਸਾਨਿਆਂ ਨਾਲ ਮੇਲ ਨਹੀਂ ਸੀ ਖਾਂਦਾ।

ਹੰਸ ਰਾਜ ਰਹਿਬਰ ਨੂੰ ਲਿਖੇ ਆਪਣੇ ਇਕ ਖ਼ਤ ਵਿਚ ਰਾਜਿੰਦਰ ਸਿੰਘ ਬੇਦੀ "ਬੇਦੀਅਤ"

ਦੀ ਗੱਲ ਕਰਦਾ ਹੈ ਅਤੇ ਉਸ ਦਾ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ ਹਰ ਅਫਸਾਨਾ ਜੇ ਲੇਖਕ ਦੇ ਨਿਜਤਵ ਦੇ ਕਿਸੇ ਇਕ ਪੱਖ ਨੂੰ ਨਾ ਦਰਸਾਏ ਤਾਂ ਉਹ ਚੰਗਾ ਅਫਸਾਨਾ ਨਹੀਂ ਹੋ ਸਕਦਾ। ਆਖਰ ਇਹ 'ਬੇਦੀਅਤ' ਕੀ ਸ਼ੈ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਬੇਦੀ ਦੇ ਅਫ਼ਸਾਨਿਆਂ ਵਿਚ ਕ੍ਰਿਸ਼ਨ ਚੰਦਰ ਦਾ ਰੋਮਾਂਟਕ ਵਿਸਥਾਰ, ਮੰਟੋ ਦੀ ਫਿੱਟੇ-ਮੂੰਹ ਕਹਿਣ ਦੀ ਦੀਦਾ-ਦਲੇਰੀ ਅਤੇ ਇਸਮਤ ਚੁਗਤਾਈ ਦੀ ਉਹ ਗੁਹਜਭਰੀ ਇਲਾਮਤਨਗਾਰੀ (ਪ੍ਰਤੀਕਾਤਮਕਤਾ) ਨਹੀਂ ਜਿਹੜੀ ਕਿ ਲੇਫ ਦੀ ਇਕ ਨੁੱਕਰ ਚੁੱਕ ਕੇ ਨੰਗੇਜ ਦਾ ਨਿੱਘ ਸੁਝਾ ਸਕਦੀ ਹੈ।

ਜਦੋਂ ਬੇਦੀ ਦਾ ਪਹਿਲਾ ਕਹਾਣੀ ਸੰਗ੍ਰਹਿ 'ਦਾਨਾ ਓ ਦਾਮ' (ਦਾਣਾ ਤੇ ਜਾਲ) ਛਪਿਆ ਤਾਂ ਇਸ ਵਿਚਲੀਆਂ ਕਹਾਣੀਆਂ, ਵਿਸ਼ੇਸ਼ ਕਰਕੇ 'ਗਰਮ ਕੋਟ', 'ਗ੍ਰਹਿਣ', 'ਤੁਲਾਦਾਨ' ਨੇ ਇਕ ਦਮ ਸਿਆਣੇ ਪਾਠਕਾਂ ਦਾ ਧਿਆਨ ਖਿੱਚ ਲਿਆ। ਪਰ ਬੇਦੀ ਦੀ ਜਿਸ ਗੱਲ ਨੇ ਮੈਨੂੰ ਬਹੁਤ ਪ੍ਰਭਾਵਿਤ ਕੀਤਾ ਉਹ ਇਹ ਸੀ ਕਿ ਉਹ ਕਹਾਣੀ ਦੇ ਵਰਨਣੀ ਢੰਗ ਨੂੰ ਇਕਸਾਰ ਸਮੇਂ ਦੀ ਸੇਧ 'ਚ ਰੱਖਣ ਦੀ ਥਾਂ ਘਟਨਾਵਲੀ ਨੂੰ ਇਸ ਪ੍ਰਕਾਰ ਘੁਮਾਂਦਾ ਸੀ ਕਿ ਇਹ ਚਕਰਵੱਤ ਸਰਵਕਾਲੀ ਹੋ ਨਿਬੜਦੀ ਸੀ। ਅਜਿਹਾ ਬੇਦੀ ਲੇਖਕ ਦੁਆਰਾ ਸਿੱਧੀ ਦਖਲ-ਅੰਦਾਜ਼ੀ ਨਾਲ ਨਹੀਂ ਸੀ ਕਰਦਾ, ਸਗੋਂ ਕਿਸੇ ਵਿਅਕਤੀ ਜਾਂ ਘਟਨਾ ਬਾਰੇ ਅਤਿ ਕਠਨ ਮਿਹਨਤ ਨਾਲ ਉਹ ਨਿੱਕ-ਸੁੱਕ ਇਕੱਠਾ ਕਰਦਾ ਸੀ ਜਿਹੜਾ ਕਿ ਘਟਨਾਵਲੀ ਜਾਂ ਚਰਿੱਤਰ ਚਿਤਰਣ ਲਈ ਅਗਵਾੜੇ ਅਤੇ ਪਿਛਵਾੜੇ ਦਾ ਇਕੋ ਸਮੇਂ ਕੰਮ ਕਰਦਾ ਸੀ। ਅਜਿਹੇ ਬਰੀਕ ਵੇਰਵੇ ਨੂੰ ਨਿੱਕੇ ਨਿੱਕੇ ਵਾਕਾਂ ਜਾਂ ਵਾਕਅੰਸ਼ਾਂ ਵਿਚ ਪੇਸ਼ ਕੀਤਾ ਜਾ ਸਕਦਾ ਸੀ। ਬੇਦੀ ਲਈ ਇਹ ਇਕ ਸਾਹਿੱਤਕ ਮਜਬੂਰੀ ਸੀ ਪਰ ਉਸ ਦੇ ਪ੍ਰਸ਼ੰਸਕਾਂ ਲਈ ਇਹ ਰਵਾਇਤੀ ਲੰਮੇ ਵਾਕਾਂ ਵਿਰੁੱਧ ਵਿਦਰੋਹ ਸੀ। ਅਤੇ ਉਸ ਦੇ ਕਈ ਆਲੋਚਕ ਇਸ ਨੂੰ ਬੇਦੀ ਦੀ ਜ਼ਬਾਂਦਾਨੀ ਦੀ ਥਾਂ 'ਇਲਮੀਅਤ ਦਾ ਫਕਤਦਾਨ' ਕਹਿੰਦੇ ਸਨ। ਅਸਲ ਗੱਲ ਇਹ ਹੈ ਕਿ ਉਸ ਸਮੇਂ ਬੇਦੀ ਜ਼ਿੰਦਗੀ ਦੇ ਬਹੁਤ ਨੇੜੇ ਸੀ ਅਤੇ ਜ਼ਿੰਦਗੀ ਦੇ ਬਿਖਰਾਉ ਨੂੰ ਕਿਸੇ ਹੋਰ ਢੰਗ ਨਾਲ ਬਿਆਨ ਹੀ ਨਹੀਂ ਸੀ ਕਰ ਸਕਦਾ। ਆਪਣੇ ਇਸ ਮਕਸਦ ਨੂੰ ਪ੍ਰਾਪਤ ਕਰਨ ਲਈ ਬੇਦੀ ਨੇ ਛੋਟੇ ਛੋਟੇ ਵਾਕਾਂ ਦੀ ਵਰਤੋਂ ਕੀਤੀ ਜਿਸ ਨੂੰ ਕਿ ਕੁਝ ਆਲੋਚਕਾਂ ਨੇ ਨਿੰਦਿਆ ਅਤੇ ਪਿਛੋਂ ਜਾ ਕੇ ਬੇਦੀ ਨੇ ਆਪਣੀ ਵਾਕ ਬਣਤਰ ਨੂੰ ਕੁਝ ਕੁਝ ਇਲਮੀਅਤ ਦਾ ਰੰਗ ਵੀ ਦਿੱਤਾ, ਪਰ ਜਿਸ ਥਾਂ ਵੀ ਉਸ ਨੇ ਸਥਾਨਕ ਰੰਗਤ ਦੇਣ ਲਈ ਮਿਸ਼੍ਰਿਤ ਭਾਸ਼ਾ ਦੀ ਵਰਤੋਂ ਕੀਤੀ ਉਸ ਦੇ ਵਾਕ ਛੋਟੇ ਛੋਟੇ ਰਹੇ।

ਬੇਦੀ ਇਸ ਗੱਲ ਦੇ ਹੱਕ ਵਿਚ ਨਹੀਂ ਸੀ ਕਿ ਜ਼ਬਾਨ ਦੀ ਠੁੱਕ ਬੰਨ੍ਹਣ ਲਈ ਫਾਰਸੀ ਮਿਸ਼੍ਰਿਤ ਉਰਦੂ ਦੀ ਵਰਤੋਂ ਕੀਤੀ ਜਾਏ ਜਾਂ ਪੰਜਾਬੀ ਮਰਾਠੀ ਆਦਿ ਸਥਾਨਕ ਬੋਲੀਆਂ ਦੀ ਉੱਕਾ ਵਰਤੋਂ ਨਾ ਕੀਤੀ ਜਾਏ। ਕਾਲਵਸ ਹੋਣ ਤੋਂ ਕੁਝ ਹਫਤੇ ਪਹਿਲਾਂ ਉਸ ਇਸਮਤ ਚੁਗਤਾਈ ਨਾਲ ਇਕ ਭੇਟ ਵਿਚ ਇਸ ਬਾਰੇ ਆਪਣੀ ਰਾਏ ਪ੍ਰਗਟ ਕਰਦਿਆਂ ਆਖਿਆ ਸੀ "ਜਬ ਆਪ ਏਕ ਕਿਰਦਾਰ ਕੇ ਬਾਰੇ ਮੇਂ ਲਿਖ ਰਹੇ ਹੋ ਤੋ ਉਸ ਕੀ ਜ਼ਬਾਨ ਇਸਤਿਮਾਲ ਕਰਨੇ ਮੇਂ ਹਰਜ ਹੀ ਕਿਆ ਹੈ"। ਉਸਨੇ ਜ਼ੋਰ ਦੇ ਕੇ ਇਹ ਗੱਲ ਆਖੀ ਸੀ ਕਿ ਅੰਗ੍ਰੇਜ਼ੀ ਵਿਚ ਫਰਾਂਸੀਸੀ ਤੇ ਜਰਮਨ ਭਾਸ਼ਾ ਦੇ ਸ਼ਬਦਾਂ ਨੇ ਇਸ ਨੂੰ ਅਮੀਰ

ਬਣਾਇਆ, ਇੰਨ ਬਿੰਨ ਜਿਸ ਤਰ੍ਹਾਂ ਤੁਰਕੀ ਤੇ ਅਰਬੀ ਨੇ ਉਰਦੂ ਨੂੰ ਜਾਂ ਜਿਸ ਤਰ੍ਹਾਂ ਮੁਮਤਾਜ਼ ਮੁਫ਼ਤੀ ਪੰਜਾਬੀ ਸ਼ਬਦਾਂ ਦੀ ਵਰਤੋਂ ਦੁਆਰਾ ਕਰ ਰਿਹਾ ਹੈ। ਬੇਦੀ ਦੀਆਂ ਅਖੀਰਲੀਆਂ ਕਹਾਣੀਆਂ 'ਮੁਕਤੀ ਬੋਧ' ਆਦਿ ਵਿਚ ਵਰਤੇ ਗਏ ਸ਼ਬਦ ਅਤੇ ਵਾਕ ਬੋਝਲ ਜਿਹੇ ਅਤੇ ਲੰਮੇ ਲੰਮੇ ਹੋ ਗਏ ਕਿਉਂਕਿ ਬੇਦੀ ਦੇ ਉਹ ਪ੍ਰਤੀਕ ਜਿਹੜੇ ਕਿ ਉਸ ਦੀਆਂ ਮੁੱਢਲੀਆਂ ਕਹਾਣੀਆਂ ਵਿਚ ਕੇਵਲ ਸੈਨਤਾਂ ਸਨ, ਹੁਣ ਉਸਨੇ ਤਾਂਤ੍ਰਿਕ ਯੰਤਰਾਂ ਵਾਂਗ ਉਲਝਾਊ ਅਤੇ ਅੰਗਲੀਆਂ-ਸੰਗਲੀਆਂ ਜੋੜ ਤੋੜ ਕੇ ਬਣਾਣੇ ਸ਼ੁਰੂ ਕਰ ਦਿੱਤੇ ਸਨ।

ਬੇਦੀ ਦੀ ਭਾਸ਼ਾ ਦੀ ਚੁਸਤੀ ਤੇ ਫੁਰਤੀ, ਇਸ ਭਾਸ਼ਾ ਦੀ ਪਾਤਰ ਦੇ ਹਸਬ ਨਸਬ ਅਨੁਸਾਰ ਅਨੁਕੂਲਤਾ ਲਈ ਬੇਦੀ ਦੇ ਨਾਟਕ ਪੜ੍ਹਨੇ ਚਾਹੀਦੇ ਹਨ। 'ਸਾਤ ਖੇਲ' ਨਾਟਕ ਸੰਗ੍ਰਿਹ ਵਿਚੋਂ ਖਵਾਜਾ ਸਰਾ, ਚਾਨਕਯ ਤੇ ਰੱਖ ਸੰਦਾ, ਅਜਿਹੇ ਨਾਟਕ ਹਨ ਜਿਨ੍ਹਾਂ ਨੂੰ ਰੰਗ ਮੰਚ ਉਤੇ ਲਿਆਣਾ ਕਿਸੇ ਵੀ ਰੰਗ-ਕਰਮੀ ਲਈ ਮਾਣ ਦੀ ਗੱਲ ਹੋ ਸਕਦੀ ਹੈ। ਇਹ ਬੜੀ ਖੇਦ ਵਾਲੀ ਗੱਲ ਹੈ ਕਿ ਅਜਿਹਾ ਨਹੀਂ ਹੋ ਸਕਿਆ, ਨਹੀਂ ਤਾਂ ਰਾਜਿੰਦਰ ਸਿੰਘ ਬੇਦੀ ਦਾ ਨਾਂ ਵੀ ਮੋਹਨ ਰਾਕੇਸ਼ ਦੇ ਨਾਂ ਵਾਂਗ ਭਾਰਤੀ ਰੰਗ ਮੰਚ ਦੇ ਮੰਡਪ ਵਿਚ ਗੂੰਜਦਾ।

ਰਾਜਿੰਦਰ ਸਿੰਘ ਬੇਦੀ ਸਾਰੀ ਉਮਰ ਸੰਘਰਸ਼ ਕਰਦਾ ਰਿਹਾ। ਉਸ ਨੇ ਪੋਸਟ ਆਫਿਸ ਦੀ ਮਾਮੂਲੀ ਕਲਰਕੀ ਤੋਂ ਆਪਣੀ ਜ਼ਿੰਦਗੀ ਸ਼ੁਰੂ ਕੀਤੀ। ਰਿਸ਼ੀ ਨਗਰ ਲਾਹੌਰ ਦੇ ਇਕ ਤੰਗ ਮਕਾਨ ਵਿਚ ਰਿਹਾ ਪਰ ਲਾਹੌਰ ਰਹਿੰਦਿਆਂ ਉਸ ਦੀ ਜ਼ਿੰਦਾ ਦਿਲੀ ਦੇ ਜਿਹੜੇ ਕਿੱਸੇ ਪ੍ਰਚਲਿਤ ਹੋਏ ਉਹ ਹਾਲੇ ਤੱਕ ਮੈਨੂੰ ਯਾਦ ਨੇ ਤੇ ਦਿਲ ਨੂੰ ਹੌਸਲਾ ਦਿੰਦੇ ਹਨ। ਦੇਵਿੰਦਰ ਸਤਿਆਰਥੀ ਦਾ 'ਗਿੱਧਾ' ਛਪਣ ਉਪਰੰਤ ਸਾਰੇ ਲਾਹੌਰ ਵਿਚ ਉਸਦਾ ਚਰਚਾ ਸੀ। ਮੋਹਨ ਸਿੰਘ ਦੇ ਰਿਸਾਲੇ' 'ਪੰਜ ਦਰਿਆ' ਦਾ ਦਫ਼ਤਰ ਨਿਸਬਤ ਰੋਡ 'ਤੇ ਸੀ। ਸਤਿਆਰਥੀ 'ਪੰਜ ਦਰਿਆ' ਦੇ ਦਫ਼ਤਰ ਅਕਸਰ ਦੁਪਹਿਰ ਹੋਣ ਤੋਂ ਥੋੜ੍ਹੀ ਦੇਰ ਪਹਿਲਾਂ ਆਉਂਦਾ ਸੀ। ਉਹ ਜਦੋਂ ਵੀ ਆਉਂਦਾ ਮੋਹਨ ਸਿੰਘ ਨੂੰ ਕੋਈ ਕਵਿਤਾ ਜਾਂ ਕਹਾਣੀ ਜ਼ਰੂਰ ਸੁਣਾਉਂਦਾ। ਮੋਹਨ ਸਿੰਘ ਨੂੰ ਉਸ ਦੀ ਇਹ ਆਦਤ ਬਿਲਕੁਲ ਪਸੰਦ ਨਹੀਂ ਸੀ। ਉਸ ਨੇ ਕਈ ਵਾਰ ਸਤਿਆਰਥੀ ਨੂੰ ਆਖਿਆ ਕਿ ਤੂੰ ਸਵੈ ਵਿਸ਼ਵਾਸ ਨਾਲ ਲਿਖਿਆ ਕਰ। ਪਰ ਸਤਿਆਰਥੀ ਦੀ ਇਹ ਵਾਦੀ ਤਾਂ ਹਾਲੇ ਤਕ ਕਾਇਮ ਹੈ।

ਇਕ ਵਾਰ ਸਤਿਆਰਥੀ ਦੇ ਬੈਠਿਆਂ ਹੀ ਰਾਜਿੰਦਰ ਸਿੰਘ ਬੇਦੀ ਆ ਗਿਆ। ਉਹ ਚਾਹੁੰਦਾ ਸੀ ਕਿ ਉਸ ਦੀ ਕਹਾਣੀ 'ਗ੍ਰਹਿਣ' ਦਾ ਪੰਜਾਬੀ ਅਨੁਵਾਦ 'ਪੰਜ ਦਰਿਆ' ਵਿਚ ਛਾਪਿਆ ਜਾਏ। ਇਸ ਕਹਾਣੀ ਦਾ ਮੈਂ ਅਨੁਵਾਦ ਕੀਤਾ ਤੇ ਇਹ ਪਿੱਛੋਂ 'ਪੰਜ ਦਰਿਆ' ਵਿਚ ਛਪੀ। ਰਾਜਿੰਦਰ ਸਿੰਘ ਬੇਦੀ ਦੇ ਆਉਂਦਿਆਂ ਹੀ ਸਤਿਆਰਥੀ ਪੱਤਰਾਵਾਚ ਗਿਆ ਤੇ ਫਿਰ ਬੇਦੀ ਨੇ ਕਿਹਾ, "ਇਹ ਸਤਿਆਰਥੀ ਅਜੀਬ ਆਦਮੀ ਹੈ। ਸਵੇਰ ਸਾਰ ਘਰੋਂ ਨਿਕਲ ਜਾਂਦਾ ਹੈ, ਰਾਤ ਨੂੰ ਜੋ ਖੁਰਾਫ਼ਾਤ (ਫ਼ਜ਼ੂਲ ਚੀਜ਼ਾਂ) ਲਿਖਦਾ ਹੈ, ਸਵੇਰੇ ਕਨ੍ਹਈਆ ਲਾਲ ਕਪੂਰ ਨੂੰ ਸੁਣਾਂਦਾ ਹੈ। ਉਸ ਦੇ ਕਹਿਣ 'ਤੇ ਫਿਕਰਿਆਂ ਦੇ ਫਿਕਰੇ ਕੱਢ ਦੇਂਦਾ ਹੈ। ਫੇਰ ਤੇਰੇ ਕੋਲ ਆ ਕੇ ਕਾਂਟ-ਛਾਂਟ ਕਰਾਂਦਾ ਹੈ ਤੇ ਕਈ ਵਾਰ ਮੇਰੇ ਘਰ ਆ ਕੇ ਮਗਜ਼ ਚੱਟਦਾ ਹੈ। ਜਦੋਂ ਇਸ ਦੀ ਤਖਲੀਕ ਵਿਚੋਂ ਇਸ ਦਾ ਲਿਖਿਆ ਸਭ ਕੁਝ ਗਾਇਬ ਹੋ ਜਾਂਦਾ ਹੈ,

ਇਹ ਸਮਝਦਾ ਹੈ ਕਿ ਹੁਣ ਕੰਮ ਪੂਰਾ ਹੋਇਆ । ਅਜੀਬ ਸ਼ੈ ਹੈ ਇਹ ਸਤਿਆਰਥੀ ।'

ਜਦੋਂ ਵੀ ਰਾਜਿੰਦਰ ਸਿੰਘ ਬੇਦੀ ਕਿਸੇ ਮਹਿਫਲ ਵਿਚ ਬੈਠਾ ਹੁੰਦਾ ਤਾਂ ਉਸ ਦੀ ਵਿਲੱਖਣ ਸ਼ਖਸੀਅਤ ਇਕਦਮ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚ ਲੈਂਦੀ । ਉਹ ਪਹਿਰਾਵੇ ਦੇ ਮੁਆਮਲੇ ਵਿਚ ਬੜਾ ਬਾਜ਼ੌਕ ਆਦਮੀ ਸੀ । ਉਸ ਦੇ ਪਹਿਰਾਵੇ ਦੇ ਰੰਗ ਹਮੇਸ਼ਾ ਹੀ ਬਦਾਮੀ, ਹਲਕਾ ਜਾਂ ਗੂੜ੍ਹਾ ਸਲਟੀ, ਆਬਨੂਸੀ ਆਦਿ ਹੁੰਦੇ ਸਨ । ਉਸ ਨੂੰ ਧਾਰੀਦਾਰ ਕੋਟ ਜਾਂ ਸਟਰਾਇਪਡ ਪਤਲੂਨ ਬਿਲਕੁਲ ਪਸੰਦ ਨਹੀਂ ਸਨ । ਉਹ ਹਮੇਸ਼ਾ ਹੀ ਹਲਕਾ ਸੁਰਮਈ ਜਾਂ ਸਲੇਟੀ ਦਸਤਾਰ ਬੰਨ੍ਹਦਾ ਹੁੰਦਾ ਸੀ । ਮੈਂ ਕਈ ਵਾਰ ਪਹਿਰਾਵੇ ਦੇ ਰੰਗਾਂ ਦੀ ਉਸ ਦੁਆਰਾ ਕੀਤੀ ਚੋਣ ਬਾਰੇ ਸੋਚਿਆ ਹੈ । ਸੁਰਮਈ ਤੇ ਸਲੇਟੀ ਰੰਗਾਂ ਦਾ ਖ਼ਿਆਲ ਆਉਂਦਿਆਂ ਹੀ ਮੈਨੂੰ ਸਰਦੀਆਂ ਦੀ ਰੁੱਤੇ ਪਹਾੜੀ ਵਹਿਣਾਂ ਦਾ ਖ਼ਿਆਲ ਆਉਂਦਾ ਹੈ ਜਾਂ ਉਨ੍ਹਾਂ ਪਰਬਤੀ ਵਲਗਣਾਂ ਦਾ ਜਿਹੜੀਆਂ ਕਿ ਕਿਸੇ ਵਾੜੀ ਨੂੰ ਜਾਂ ਦਰਿਆਈ ਘਾਟੀ ਨੂੰ ਘੇਰਾ ਪਾਈ ਰੱਖਦੀਆਂ ਹਨ । ਪ੍ਰਤੀਕਾਤਮਕ ਦ੍ਰਿਸ਼ਟੀ ਤੋਂ ਅਜਿਹੇ ਰੰਗਾਂ ਨੂੰ ਪਸੰਦ ਕਰਨ ਵਾਲਾ ਸਰਦੀ ਦੀ ਰੁੱਤੇ ਹੌਲੇ ਹੌਲੇ ਵਹਿੰਦੇ ਪਹਾੜੀ ਨਾਲੇ ਵਾਂਗ ਮੰਦ ਸੁਰਾ ਤੇ ਅਣਖੀਲਾ ਹਠੀਲਾ ਇਕੋ ਵਾਰੀ ਨਹੀਂ ਹੁੰਦਾ । ਜਾਂ ਪਹਾੜਾਂ ਦੀ ਸੁਰਮਈ ਵਲਗਨ ਵਾਂਗ ਉਹ ਸਭ ਕੁਝ ਆਪਣੇ ਕਲਾਵੇ ਵਿਚ ਲੈ ਕੇ ਉਸ ਤੋਂ ਉੱਚਾ ਉਠਿਆ ਰਹਿੰਦਾ ਹੈ । ਕੀ ਧਾਰੀਦਾਰ ਕੋਟ ਤੇ ਸਟਰਾਇਪਡ ਪਤਲੂਣ ਤੋਂ ਘਿਰਣਾ ਕਰਦਾ ਉਹ ਆਪਣੇ ਵਜੂਦ ਨੂੰ ਪਾਕ ਤੇ ਪਵਿੱਤਰ ਰੱਖਦਾ ਹੋਇਆ ਬੜਬੋਲੇ ਰੰਗਾਂ ਦੀ ਥਾਂ ਸੰਜੀਦਾ ਅਤੇ ਗੰਭੀਰਤਾ ਦੇ ਪ੍ਰਤੀਕ ਸਲੇਟੀ ਤੇ ਸੁਰਮਈ ਰੰਗਾਂ ਦੀ ਚੋਣ ਕਰਦਾ ਹੈ ।

ਇਹ ਬੜੀ ਦਿਲਚਸਪ ਗੱਲ ਹੈ ਕਿ ਬੇਦੀ ਦੀਆਂ ਕਹਾਣੀਆਂ ਦੇ ਬਹੁਤੇ ਕੇਂਦਰੀ ਕਿਰਦਾਰ ਔਰਤਾਂ ਹਨ । ਜਿਥੋਂ ਤਕ ਮੇਰੀ ਸ਼ਨੀਦ ਹੈ ਇਸਮਤ ਚੁਗਤਾਈ ਤੇ ਮੰਟੋ ਨੇ ਬੇਦੀ ਤੋਂ ਬਹੁਤ ਪਹਿਲਾਂ ਲਿਖਣਾ ਸ਼ੁਰੂ ਕੀਤਾ ਸੀ । ਇੰਨੀ ਗੱਲ ਜ਼ਰੂਰੀ ਹੈ ਕਿ ਬੇਦੀ ਦੇ ਸਾਹਿਤਕ ਜੀਵਨ ਦੇ ਮੁਢਲੇ ਦਿਨਾਂ ਵਿਚ ਇਸਮਤ ਚੁਗਤਾਈ ਅਤੇ ਮੰਟੋ ਦੀਆਂ ਉਨ੍ਹਾਂ ਕਹਾਣੀਆਂ ਦਾ ਲਾਹੌਰ ਵਿਖੇ ਬਹੁਤ ਜ਼ਿਆਦਾ ਚਰਚਾ ਸੀ ਜਿਹੜੀਆਂ ਕਹਾਣੀਆਂ ਦੇ ਕੇਂਦਰੀ ਕਿਰਦਾਰ ਔਰਤਾਂ ਸਨ । ਹੋ ਸਕਦਾ ਹੈ ਕਿ ਬੇਦੀ ਨੇ ਨਾਦਾਨਿਸਤਾ ਤੌਰ 'ਤੇ ਇਸ ਪਿਰਤ ਨੂੰ ਅਪਣਾ ਲਿਆ ਹੋਵੇ । ਬੇਦੀ ਦੇ ਇਸਤਰੀ ਪਾਤਰਾਂ ਬਾਰੇ ਵਿਸ਼ੇਸ਼ ਗੱਲ ਇਹ ਹੈ ਕਿ ਉਹ ਕਿਸੇ ਨਾ ਕਿਸੇ ਪਰੰਪਰਾ ਨਾਲ ਜੁੜੀਆਂ ਹੁੰਦੀਆਂ ਹਨ ਅਤੇ ਉਨ੍ਹਾਂ ਦੇ ਕਿਸੇ ਵਿਸ਼ੇਸ਼ ਲੱਛਣ ਬਾਰੇ ਵਿਸਥਾਰ ਨਾਲ ਬੇਦੀ ਚਰਚਾ ਨਹੀਂ ਕਰਦਾ । ਉਸਦੇ ਪਾਤਰ ਵਿਸ਼ੇਸ਼ ਕਰਕੇ "ਇਕ ਚਾਦਰ ਮੈਲੀ ਸੀ" ਦੇ ਇਸਤਰੀ ਪਾਤਰ ਜਾਂ 'ਲਾਜਵੰਤੀ' ਅਤੇ 'ਬੁਕੀ' ਦੇ ਮੁਖੀ ਪਾਤਰ ਔਰਤਾਂ ਹਨ ।

ਬੇਦੀ ਦਾ ਵਿਚਾਰ ਸੀ ਕਿ ਔਰਤ ਰੱਬ ਦੀ ਕੁਦਰਤ ਦਾ ਮੂਲ ਸਰੋਤ ਹੈ ਅਤੇ ਸਾਰੀ ਕਾਇਨਾਤ ਦੀਆਂ ਰੰਗੀਨੀਆਂ ਤੇ ਅਨੇਕ-ਪੱਖੀ ਦਿਲਸਪੀਆਂ ਉਸੇ ਸਦਕਾ ਹਨ, ਪਰ ਇਸਦੇ ਬਾਵਜੂਦ ਪਰੰਪਰਾ ਨੇ ਉਸ ਨੂੰ ਦਾਸ ਬਣਾਇਆ ਹੋਇਆ ਹੈ । ਇਸ ਸਥਿਤੀ ਦਾ ਵਰਨਣ ਹੀ ਬੇਦੀ ਦੀਆਂ ਕਹਾਣੀਆਂ ਦਾ ਮੂਲ ਵਿਸ਼ਾ ਹੈ । ਇਸ ਸਥਿਤੀ ਦੇ ਅਸਮਾਜਕ ਪੱਖ ਨੂੰ ਟਿੱਪਣੀ ਅਤੇ ਸਿੱਠਣੀ ਦੁਆਰਾ ਪੇਸ਼ ਕਰਨਾ ਹੀ ਬੇਦੀ ਦਾ ਮੁੱਖ ਪ੍ਰਯੋਜਨ ਹੈ ਅਤੇ ਇਸ ਨੂੰ ਸਫ਼ਲਤਾ ਪੂਰਨ ਨਿਭਾਉਣਾ ਹੀ ਬੇਦੀ ਦੀ ਪ੍ਰਾਪਤੀ ਹੈ ।

ਰਾਜਿੰਦਰ ਸਿੰਘ ਬੇਦੀ ਨੇ ਆਪਣੇ ਸਾਹਿਤਕ ਜੀਵਨ ਦੇ ਅਖੀਰਲੇ ਭਾਗ ਵਿਚ ਜਿਹੜੀਆਂ ਕਹਾਣੀਆਂ ਲਿਖੀਆਂ ਉਨ੍ਹਾਂ ਵਿਚ ਮਿਲਦੇ ਪ੍ਰਤੀਕਾਂ ਬਾਰੇ ਇਕ ਵਿਸ਼ੇਸ਼ ਗੱਲ ਇਹ ਹੈ ਕਿ ਇਹ ਪ੍ਰਤੀਕ ਕੇਵਲ ਸਿਆਣੀਆਂ ਸੈਨਤਾਂ ਵਜੋਂ ਨਹੀਂ ਵਰਤੇ ਗਏ। ਇਨ੍ਹਾਂ ਨੂੰ ਮਿਥਿਕ ਪ੍ਰਤੀਕ ਜਾਂ ਸਮੂਹਕ ਚੇਤਨਾ ਦੀਆਂ ਪ੍ਰਤੀਕ ਸੈਨਤਾਂ ਆਖਿਆ ਜਾ ਸਕਦਾ ਹੈ। ਇਸ ਤਰ੍ਹਾਂ ਇਹ ਪ੍ਰਤੀਕ ਪੁਰਾਣੀਆਂ ਦਾਸਤਾਨਾਂ ਵਿਚਲੀਆਂ ਸਮੂਹਕ ਚੇਤਨਾ-ਸੰਪੰਨ ਤਮਸੀਲਾਂ ਵਾਂਗ ਹਨ। ਦਾਸਤਾਨਿ ਅਮੀਰ ਹਮਜ਼ਾ, ਬਾਗ ੳ ਬਹਾਰ (ਚਹਾਰ ਦਰਵੇਸ਼ ਇਸ ਦਾ ਇਕ ਭਾਗ ਹੈ) ਆਦਿ ਵਿਚ ਇਸ ਤਰ੍ਹਾਂ ਦੀ ਪ੍ਰਤੀਕਾਤਮਕਤਾ ਆਮ ਮਿਲਦੀ ਹੈ। ਬੇਦੀ ਨੇ ਆਧੁਨਿਕਤਾ ਦਾ ਅਨੁਯਾਈ ਅਖਵਾਉਣ ਲਈ ਪੁਰਾਣੀ ਪਰੰਪਰਾ ਤੋਂ ਰਿਸ਼ਤਾ ਨਹੀਂ ਤੋੜਿਆ। ਉਸ ਦੀਆਂ ਕਰੀਬ ਕਰੀਬ ਸਾਰੀਆਂ ਕਹਾਣੀਆ ਵਿਚ ਅਜਿਹੇ ਇਸ਼ਾਰੇ ਮਿਲਦੇ ਹਨ ਜਿਨ੍ਹਾਂ ਤੋਂ ਉਸ ਦੇ ਮਿਥਿਆਸ ਅਤੇ ਲੋਕਾਇਣ ਦੇ ਗਿਆਨ ਅਤੇ ਇਨ੍ਹਾਂ ਦੇ ਵਿਸ਼ਾ-ਵਸਤੂ ਵਿਚ ਡੂੰਘੀ ਦਿਲਚਸਪੀ ਬਾਰੇ ਪਤਾ ਲਗਦਾ ਹੈ। ਲਾਜਵੰਤੀ ਵਿਚ ਰਾਮਾਇਣ ਵੱਲ ਇਸ਼ਾਰੇ ਇਸ ਦਾ ਸਬੂਤ ਹਨ।

ਭਾਵੇਂ ਬੇਦੀ ਫ਼ਿਰਕਾ-ਪ੍ਰਸਤੀ ਦਾ ਵਿਰੋਧੀ ਸੀ ਪਰ ਧਰਮ ਦੇ ਕੋਮਲ ਸਿਧਾਂਤਾਂ ਵਿਚ ਉਸ ਦਾ ਪੱਕਾ ਯਕੀਨ ਸੀ। ਦੂਸਰੇ ਉਰਦੂ ਸਾਹਿਤਕਾਰਾਂ ਦੇ ਟਾਕਰੇ ਵਿਚ ਉਸ ਦੇ ਬਹੁਤੇ ਪਾਤਰ ਗੈਰ ਮੁਸਲਿਮ ਹਨ। ਅਜਿਹਾ ਹੋਣਾ ਕੁਦਰਤੀ ਸੀ ਕਿਉਂਕਿ ਹਰ ਇਕ ਸਾਹਿਤਕਾਰ ਆਪਣੇ ਪਾਤਰ, ਆਪਣੇ ਚੁਗਿਰਦੇ, ਆਪਣੇ ਸਮਾਜ, ਅਤੇ ਆਪਣੇ ਨਿੱਜੀ ਅਨੁਭਵ ਵਿਚੋਂ ਚੁਣਦਾ ਹੈ। ਇਸ ਤੋਂ ਛੁੱਟ ਬੇਦੀ ਦਾ ਇਹ ਵਿਚਾਰ ਸੀ ਕਿ ਬਹੁਤੇ ਉਰਦੂ ਸਮਕਾਲੀ ਸਾਹਿਤਕਾਰ ਆਪਣੀਆਂ ਰਚਨਾਵਾਂ ਵਿਚ ਵਧੇਰੇ ਕਰਕੇ ਮੁਸਲਮਾਨ ਪਾਤਰ ਹੀ ਪੇਸ਼ ਕਰਦੇ ਹਨ। ਇਸ ਕਾਰਣ ਬਹੁਤੇ ਉਰਦੂ ਸਾਹਿਤਕਾਰਾਂ ਦੀਆਂ ਰਚਨਾਵਾ ਸਮੁੱਚੀ ਭਾਰਤੀ ਰਹਿਣੀ-ਬਹਿਣੀ ਦੀਆਂ ਪ੍ਰਤਿਨਿਧ ਨਹੀਂ ਹਨ। ਉਹ ਆਪਣੇ ਨਿੱਜੀ ਜੀਵਨ ਦੇ ਅਨੁਭਵ ਦੀਆਂ ਸੀਮਾਵਾਂ ਤੋਂ ਜਾਣੂ ਸੀ, ਪਰ ਉਸ ਦੁਆਰਾ ਗੈਰ-ਮੁਸਲਿਮ ਪਾਤਰਾਂ ਦੀ ਚੋਣ ਵਿਚ ਭਾਰਤੀ ਸਮਾਜ ਅਤੇ ਉਰਦੂ ਸਾਹਿਤ ਦੇ ਸੰਬੰਧਾਂ ਨੂੰ ਸੁਦ੍ਰਿੜ੍ਹ ਬਣਾਉਣ ਦੀ ਲਾਲਸਾ ਵੀ ਵਿਦਮਾਨ ਸੀ। ਇਸ ਵਿਚ ਸੰਦੇਹ ਨਹੀਂ ਕਿ ਉਰਦੂ ਕਵਿਤਾ ਵਿਚ ਵਤਨ-ਪ੍ਰਸਤੀ ਜਾਂ ਦੇਸ਼ ਪਿਆਰ ਬਾਰੇ ਅਨੇਕ ਕਵਿਤਾਵਾਂ ਮਿਲਦੀਆਂ ਹਨ ਅਤੇ ਇਕਬਾਲ ਮਹਿਰੂਮ ਤੇ ਚਕਬਸਤ ਜਾਂ ਨਜ਼ੀਰ ਆਦਿ ਦੀਆ ਰਚਨਾਵਾਂ ਵਿਚ ਦੇਸ਼ ਪਿਆਰ ਦੀਆਂ ਕਵਿਤਾਵਾਂ ਤੋਂ ਛੁੱਟ ਹਿੰਦੂ ਮਿਥਿਆਸ ਅਤੇ ਹਿੰਦੂ ਦੇਵੀ ਦੇਵਤਿਆਂ ਬਾਰੇ ਕਵਿਤਾਵਾਂ ਮਿਲਦੀਆ ਹਨ। ਪਰ ਬਹੁਤ ਘੱਟ ਅਜਿਹੀਆਂ ਗੱਦ ਰਚਨਾਵਾਂ ਉਰਦੂ ਵਿਚ ਮਿਲਦੀਆਂ ਹਨ ਜਿਨ੍ਹਾਂ ਦਾ ਵਿਸ਼ਾ-ਵਸਤੂ ਦੇਸ਼ ਪਿਆਰ ਜਾਂ ਗੈਰ-ਮੁਸਲਿਮ ਰਹਿਣੀ-ਬਹਿਣੀ ਹੋਵੇ। ਇਸ ਸੰਬੰਧ ਵਿਚ ਬੇਦੀ ਦੀਆਂ ਰਚਨਾਵਾਂ ਦੀ ਬੜੀ ਮਹੱਤਤਾ ਹੈ। ਉਸ ਨੇ ਪਰੋਖ ਰੂਪ ਵਿਚ ਅਜਿਹੇ ਭਾਰਤੀ ਜੀਵਨ ਨੂੰ ਦਰਸਾਇਆ ਹੈ ਜਿਸ ਵਿਚ ਕਿ ਭਾਰਤੀ ਜੀਵਨ ਦੇ ਉਲਾਰੂ ਪੱਖ ਨੂੰ ਬੜੀ ਬਰੀਕਬੀਨੀ ਨਾਲ ਪੇਸ਼ ਕੀਤਾ ਹੈ। 'ਮੁਕਤੀ ਬੋਧ' 'ਕਲਿਆਣੀ' ਅਤੇ 'ਲਾਜਵੰਤੀ' ਤੋਂ ਛੁੱਟ ਉਸ ਦੇ ਨਾਵਲ 'ਇਕ ਚਾਦਰ ਮੈਲੀ ਸੀ' ਬਾਰੇ ਇਹ ਹੀ ਗੱਲ ਆਖੀ ਜਾ ਸਕਦੀ ਹੈ।

ਬੇਦੀ ਮੇਰਾ ਦਿਲਪਸੰਦ ਕਹਾਣੀਕਾਰ ਹੈ। ਮੈਂ ਉਸ ਦੀਆਂ ਕਹਾਣੀਆਂ ਨੂੰ ਕਿਉਂ

ਪਸੰਦ ਕਰਦਾ ਹਾਂ, ਇਸ ਬਾਰੇ ਮੈਂ ਲੰਮਾ ਚੌੜਾ ਅਕਾਦਮਿਕ ਲੇਖ ਲਿਖ ਸਕਦਾ ਹਾਂ। ਉਸ ਦੀਆਂ ਕਹਾਣੀਆਂ ਦੇ ਰੂਪ-ਵਿਧਾਨ ਦੀ ਪ੍ਰਪੱਕਤਾ ਮੈਨੂੰ ਬੜਾ ਟੁੰਬਦੀ ਹੈ, ਜਾਂ ਉਸ ਦੀਆਂ ਸਮਾਜਕ ਜੀਵਨ ਬਾਰੇ ਟਿੱਪਣੀਆਂ ਤੇ ਸਿੱਠਣੀਆਂ ਦੀ ਮੈਂ ਦਾਦ ਦਿੱਤੇ ਬਗੈਰ ਨਹੀਂ ਰਹਿ ਸਕਦਾ, ਜਾਂ ਉਸ ਦਾ ਨਿਰਛੱਲ ਹਿਰਦਾ ਉਸ ਦੀਆਂ ਕਹਾਣੀਆਂ ਵਿਚਲੇ ਛੋਟੇ ਛੋਟੇ ਵਾਕਾਂ ਅਤੇ ਭਾਵਪੂਰਨ ਵਾਕ-ਅੰਸ਼ਾਂ ਤੋਂ ਕੱਚ ਦੀਆਂ ਫਾਂਕਾਂ ਵਾਂਗ ਬਲੌਰੀ ਭਾਹ ਉਘਾੜਦਾ ਹੈ, ਜਾਂ ਉਸ ਦਾ ਵਿਸ਼ਾ-ਵਸਤੂ ਅਨੁਕਰਨ ਤੋਂ ਮੁਕਤ ਤੇ ਮੌਲਕ ਹੈ - ਇਹ ਸਭ ਕੁਝ ਮੈਨੂੰ ਪ੍ਰੇਰਦਾ ਹੈ, ਪਰ ਬੇਦੀ ਦੀਆਂ ਕਹਾਣੀਆਂ ਦੀ ਖਿੱਚ ਕੇਵਲ ਇਸ ਕਰਕੇ ਹੀ ਨਹੀਂ। ਉਹ ਦੂਸਰੇ ਪ੍ਰਗਤੀਸ਼ੀਲ ਕਹਾਣੀਕਾਰਾਂ ਵਾਂਗ ਕੇਵਲ ਸਮਕਾਲੀਨ ਮਸਲਿਆਂ ਬਾਰੇ ਕਹਾਣੀਆਂ ਲਿਖ ਕੇ ਆਪਣੇ ਪਾਠਕਾਂ ਦਾ ਮਨ ਜਿੱਤਣ ਦਾ ਜਤਨ ਨਹੀਂ ਕਰਦਾ, ਜਿਵੇਂ ਖਵਾਜਾ ਅਹਿਮਦ ਅਬਾਸ ਕਰਦਾ ਹੈ। ਇਸ ਸੰਬੰਧ ਵਿਚ ਖਵਾਜਾ ਅਹਿਮਦ ਅਬਾਸ ਦੀ ਕਹਾਣੀ 'ਸਰਦਾਰ ਜੀ' ਅਤੇ ਬੇਦੀ ਦੀ ਕਹਾਣੀ 'ਲਾਜਵੰਤੀ' ਦਾ ਟਾਕਰਾ ਕਰਨਾ ਲਾਭਦਾਇਕ ਹੋਵੇਗਾ। ਅਬਾਸ ਦੀ ਕਹਾਣੀ ਵਿਚਲੀ ਸਿੱਠ ਸਿੱਖਾਂ ਪ੍ਰਤਿ ਉਸ ਦੇ ਪੂਰਵਾਗ੍ਰਹਿ ਕਾਰਨ ਹੈ ਅਤੇ ਕਹਾਣੀ ਨੂੰ ਪੜ੍ਹਿਆਂ ਸਾਫ਼ ਦਿਸ ਆਉਂਦਾ ਹੈ ਕਿ ਅਬਾਸ ਨੇ ਜਾਣ ਬੁੱਝ ਕੇ ਉਸ ਕੌਮ ਦਾ ਮਖੌਲ ਉਡਾਇਆ ਹੈ ਜਿਹੜੀ ਕਿ ਸੁਹਿਰਦਤਾ ਅਤੇ ਸੱਜਣਤਾਈ ਦੀ ਲੰਮੀ ਪਰੰਪਰਾ ਦੀ ਵਾਰਿਸ ਹੈ। ਬੇਦੀ ਦੀ ਕਹਾਣੀ 'ਲਾਜਵੰਤੀ' ਵਿਚਲੀ ਸਿੱਠ ਬੌਧਿਕ ਹੈ, ਅਬਾਸ ਦੀ ਸਿੱਠ ਵਾਂਗ ਭਾਵਕ ਨਹੀਂ।

ਰਾਜਿੰਦਰ ਸਿੰਘ ਬੇਦੀ ਜੀਵਨ ਭਰ ਹਾਲਾਤ ਨਾਲ ਜੂਝਦਾ ਰਿਹਾ। ਇਸ ਸੰਘਰਸ਼ ਨੇ ਉਸ ਨੂੰ ਗੰਭੀਰ ਚਿੰਤਨ ਤਾਂ ਪ੍ਰਦਾਨ ਕੀਤਾ ਪਰ ਉਹ ਕਦੇ ਵੀ ਉਲਾਰੂ ਨਾ ਹੋਇਆ। ਜਿੰਨੀ ਦੇਰ ਉਹ ਦੇਸ਼ ਵੰਡ ਤੋਂ ਪਹਿਲਾਂ ਲਾਹੌਰ ਰਿਹਾ ਉਸ ਨੂੰ ਰੋਟੀ ਰੋਜ਼ੀ ਦੇ ਗ਼ਮ ਤੋਂ ਮੁਕਤੀ ਨਾ ਮਿਲੀ। ਜਦੋਂ ਉਹ ਦੇਸ਼ ਵੰਡ ਪਿਛੋਂ ਸ਼ਿਮਲੇ ਗਿਆ ਤਾਂ ਉਥੇ ਵੀ ਹਾਲੇ ਫਸਾਦਾਂ ਦੀ ਅੱਗ ਦਾ ਧੂੰਆਂ ਬਾਕੀ ਸੀ। ਜਦੋਂ ਸ਼ੇਖ ਅਬਦੁੱਲਾ ਉਸ ਨੂੰ ਰੇਡੀਓ ਕਸ਼ਮੀਰ ਵਿਚ ਪ੍ਰੋਡਿਊਸਰ ਬਣਾ ਕੇ ਲੈ ਗਿਆ ਤਾਂ ਕਸ਼ਮੀਰ ਉਤੇ ਕਬਾਇਲੀਆਂ ਦਾ ਹੱਲਾ ਹੋਇਆ ਸੀ ਤੇ ਉਨ੍ਹਾਂ ਦਿਨਾਂ ਵਿਚ ਕਸ਼ਮੀਰ ਵਿਖੇ ਕੋਈ ਸੁਖ ਦਾ ਸਾਹ ਨਹੀਂ ਸੀ ਲੈ ਸਕਦਾ। ਫੇਰ ਉਹ ਬੰਬਈ ਗਿਆ ਤਾਂ ਮਿਆਰੀ ਫਿਲਮਾਂ ਬਣਾਣ ਦੀ ਲਲਕ ਨੇ ਉਸ ਦੀਆਂ ਮਾਲੀ ਪਰੇਸ਼ਾਨੀਆਂ ਵਿਚ ਵਾਧਾ ਹੀ ਕੀਤਾ। ਇਸ ਤੋਂ ਛੁੱਟ ਕਬੀਲਦਾਰੀ ਦੇ ਫ਼ਿਕਰ ਅਤੇ ਬੇਟੀਆਂ ਦੇ ਘਰ ਬਾਰ ਵਸਾਉਣ ਦੇ ਹੀਲੇ ਉਸ ਦੇ ਸਿਰਜਣਾਤਮਕ ਕੰਮ ਨੂੰ ਹਮੇਸ਼ਾ ਢਾਹ ਲਾਂਦੇ ਰਹਿੰਦੇ ਸਨ। ਪਰ ਬੇਦੀ ਨੇ ਕਿਸੇ ਵੀ ਹਾਲਤ ਵਿਚ ਆਪਣੀ ਜ਼ਿੰਦਾ-ਦਿਲੀ ਨਾ ਛੱਡੀ। 1967 ਜਾਂ 1968 ਵਿਚ ਮੈਂ ਹੈਦਰਾਬਾਦ ਇਕ ਸੈਮੀਨਾਰ ਵਿਚ ਸ਼ਾਮਲ ਹੋਣ ਲਈ ਗਿਆ ਤਾਂ ਪਤਾ ਲੱਗਾ ਕਿ ਰਾਜਿੰਦਰ ਸਿੰਘ ਬੇਦੀ ਵੀ ਬੰਬਈ ਤੋਂ ਆਇਆ ਹੋਇਆ ਹੈ। ਮੈਂ ਸਰਕਾਰੀ ਗੈਸਟ ਹਾਊਸ ਵਿਚ ਮਹਿਮਾਨ ਸਾਂ। ਉਥੇ ਪੁੱਛ-ਗਿੱਛ ਕੀਤੀ, ਕੋਈ ਪਤਾ ਨਾ ਲੱਗਾ। ਕਈ ਚੰਗੇ ਹੋਟਲਾਂ 'ਚ ਪਤਾ ਕੀਤਾ। ਕੋਈ ਥਹੁ-ਪਤਾ ਨਾ ਲੱਗਾ। ਆਖਰ ਪਤਾ ਲੱਗਾ ਕਿ ਉਹ ਨਜ਼ਾਮ ਕਲੱਬ ਵਿਚ ਕਿਸੇ ਦੋਸਤ ਦਾ ਮਹਿਮਾਨ ਹੈ। ਨਜ਼ਾਮ ਕਲੱਬ ਦਾ ਉਨ੍ਹਾਂ ਦਿਨਾਂ ਵਿਚ ਮੰਦਾ ਹਾਲ ਸੀ। ਮੈਂ ਆਪਣੇ ਨਾਲ ਸਰਕਾਰੀ ਗੈਸਟ ਹਾਊਸ ਜਾਣ ਲਈ

ਆਖਿਆ। ਉਹ ਨਾ ਮੰਨਿਆ ਸਗੋਂ ਮੈਨੂੰ ਹੀ ਆਪਣਾ ਬੋਰੀਆ ਬਿਸਤਰਾ ਉਸ ਦੀ ਜ਼ਿੱਦ 'ਤੇ ਨਜ਼ਾਮ ਕਲੱਬ ਲੈ ਜਾਣਾ ਪਿਆ। ਰਾਤ ਗਏ ਤਕ ਲਾਹੌਰ ਤੇ ਦਿੱਲੀ ਦੇ ਸਾਂਝੇ ਦੋਸਤਾਂ ਦਾ ਚਰਚਾ ਹੁੰਦਾ ਰਿਹਾ।

ਦੂਸਰੇ ਪ੍ਰਗਤੀਸ਼ੀਲ ਸਾਹਿਤਕਾਰਾਂ (ਕ੍ਰਿਸ਼ਨ ਚੰਦਰ, ਯਸ਼ਪਾਲ, ਸਰਦਾਰ ਜਾਫਰੀ, ਮਖਦੂਮ ਮਹੀਉਦੀਨ ਆਦਿ) ਨੇ ਸਾਹਿਤ ਨੂੰ ਆਪਣੀਆਂ ਰਚਨਾਵਾਂ ਵਿਚ ਜਿਹੜੀ ਉਪਦੇਸ਼ਾਤਮਕ ਨੁਹਾਰ ਦਿੱਤੀ, ਉਸਦਾ ਸਦਕਾ ਪ੍ਰਗਤੀਸ਼ੀਲ ਸਾਹਿਤ ਤੇ ਆਲੋਚਕਾਂ ਵੱਲੋਂ ਉਨ੍ਹਾਂ ਨੂੰ ਖੂਬ ਉਛਾਲਿਆ ਗਿਆ। ਇਨ੍ਹਾਂ ਲੋਕਾਂ ਦੇ ਵਿਸ਼ੇ ਦੀ ਸਮਕਾਲੀਨਤਾ ਦੇ ਕਾਰਨ ਇਕ ਸਮੇਂ ਤਾਂ ਉਹ ਸਾਹਿਤ-ਗਗਨ ਦੀ ਗੂੰਜ ਬਣੇ ਰਹੇ। ਪਰ ਸਮਾਂ ਹਮੇਸ਼ਾ ਹੀ ਨਿਰੋਲ ਸਮਕਾਲੀਨਤਾ ਦੇ ਧਾਰਣੀ ਸਾਹਿੱਤ ਨੂੰ ਵਿਸਾਰ ਦੇਂਦਾ ਹੈ। ਬੇਦੀ ਨੇ ਆਪਣੇ ਸਮਕਾਲੀਨ ਅਨੁਭਵ ਨੂੰ ਜਦੋਂ ਆਪਣੇ ਸਾਹਿਤ ਦੁਆਰਾ ਅਨੁਭੂਤੀ ਦਾ ਰੂਪ ਦਿੱਤਾ ਤਾਂ ਉਸ ਨੇ ਸਮਕਾਲੀਨਤਾ ਤੋਂ ਉੱਪਰ ਉਠ ਕੇ ਮਨੁੱਖ ਨੂੰ ਉਸ ਦੇ ਅੰਤਹਕਰਨ ਅਤੇ ਦੈਨਿਕ ਕਰਮ ਦੇ ਟਕਰਾਉ ਅਤੇ ਦਵੰਦ ਦੀ ਦ੍ਰਿਸ਼ਟੀ ਤੋਂ ਪਰਖ ਕੇ ਪੇਸ਼ ਕੀਤਾ। ਇਸ ਕਾਰਨ ਉਹ ਅਮਰ ਸਾਹਿਤ ਰਚ ਸਕਿਆ।

ਬੇਦੀ ਸ਼ਾਇਦ ਇਕੱਲਾ ਉਰਦੂ ਕਹਾਣੀਕਾਰ ਹੈ ਜਿਸ ਨੇ ਕਹਾਣੀ ਦੇ ਰੂਪ-ਵਿਧਾਨ ਅਤੇ ਵਿਸ਼ੇ ਵੱਲ ਇਕੋ ਜਿੰਨਾ ਧਿਆਨ ਦਿੱਤਾ ਹੈ। ਹਾਲੇ ਜਦੋਂ ਉਰਦੂ ਕਹਾਣੀ ਵਿਚ ਪ੍ਰਤੀਕਾਤਮਕ ਸੈਨਤ ਬਾਰੇ ਕਿਸੇ ਅਕਾਦਮਿਕ ਗੱਲ ਦਾ ਕੋਈ ਚਰਚਾ ਨਹੀਂ ਸੀ, ਬੇਦੀ ਨੇ ਅ ਪਣੇ ਪਹਿਲੇ ਕਹਾਣੀ ਸੰਗ੍ਰਹਿ 'ਦਾਨਾ ਓ ਦਾਮ' ਵਿਚ ਇਸ ਦੇ ਅਨੇਕ ਉਦਾਹਰਣ ਪੇਸ਼ ਕੀਤੇ ਹਨ। ਹੋ ਸਕਦਾ ਹੈ ਕਿ ਉਸਨੇ ਚੈਖੋਵ ਅਤੇ ਮੋਪਾਸਾਂ ਤੋਂ ਇਸਦੇ ਤਕਨੀਕੀ ਪਹਿਲੂ ਨੂੰ ਸਿੱਖਿਆ ਹੋਵੇ ਪਰ ਆਪਣੇ ਪਹਿਲੇ ਹੀ ਕਹਾਣੀ ਸੰਗ੍ਰਹਿ ਵਿਚ ਇਸ ਬਾਰੇ ਪ੍ਰੌਢ ਸੂਝ ਬੂਝ ਦਾ ਪ੍ਰਗਟਾਵਾ ਕਰਨਾ ਅਵੱਸ਼ ਹੀ ਉਸ ਦੀ ਬੌਧਿਕ ਪ੍ਰਪੱਕਤਾ ਦਾ ਲਖਾਇਕ ਹੈ। ਬੇਦੀ ਦੀਆਂ ਕਹਾਣੀਆਂ ਵਿਚ ਮਨੁੱਖੀ ਕਿਰਦਾਰਾਂ ਦੇ ਅਰਧ-ਚੇਤੰਨ ਮਨ ਦੀ ਪਰਤ-ਦਰ-ਪਰਤ ਪੜਤਾਲ, ਕੇਵਲ ਬਿਰਤਾਂਤਕ ਪਸਾਰ ਦੀ ਅਣਹੋਂਦ ਤੇ ਦਾਸਤਾਨੀ ਘਟਨਾਵਲੀ ਦੇ ਤਿਆਗ ਦੇ ਨਾਲ ਨਾਲ ਸੈਨਤੀ ਸੁਝਾਉ ਭਰਪੂਰ ਟਿੱਪਣੀ ਤੇ ਸਿੱਠਣੀ ਅਜਿਹੇ ਕਲਾਤਮਕ ਲੱਛਣ ਮਿਲਦੇ ਹਨ ਜਿਨ੍ਹਾਂ ਤੋਂ ਮੈਂ ਹਮੇਸ਼ਾ ਹੀ ਪ੍ਰਭਾਵਿਤ ਹੋਇਆਂ ਹਾਂ। ਉਰਦੂ ਕਵਿਤਾ (ਵਿਸ਼ੇਸ਼ ਕਰਕੇ ਮੀਰ, ਗ਼ਾਲਿਬ ਤੇ ਇਕਬਾਲ ਦੀ ਕਵਿਤਾ) ਵਿਚ ਇਹ ਲੱਛਣ ਬੀਜ ਰੂਪ ਵਿਚ ਮੌਜੂਦ ਹਨ, ਪਰ ਕਹਾਣੀ ਤੇ ਨਾਵਲ ਦੇ ਪਿੜ ਵਿਚ ਜਿਸ ਢੰਗ ਨਾਲ ਬੇਦੀ ਨੇ ਇਨ੍ਹਾਂ ਦੀ ਵਰਤੋਂ ਕੀਤੀ, ਉਹ ਬੇਮਿਸਾਲ ਹੈ। ਮੈਂ ਆਪ ਬੇਦੀ ਦੇ ਇਹਨਾਂ ਮੀਰੀ ਗੁਣਾਂ ਤੋਂ ਬੜਾ ਪ੍ਰਭਾਵਤ ਹੋਇਆ ਹਾਂ। ○

[684, ਗੁਰਦਵ ਨਗਰ, ਲੁਧਿਆਣਾ]

---

ਮੁਦ੍ਰਕ, ਪ੍ਰਕਾਸ਼ਕ ਤੇ ਮਾਲਕ ਸ੍ਰੀ ਸੁਰਿੰਦਰਮੋਹਨ ਸਿੰਘ ਨੇ ਪ੍ਰੇਰਨਾ ਪ੍ਰਿੰਟਿੰਗ ਪ੍ਰੈਸ, ਬੀ -52, ਫੇਜ਼-9, ਮੁਹਾਲੀ ਤੋਂ ਛਪਵਾ ਕੇ 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਪ੍ਰਕਾਸ਼ਨ ਮਿਤੀ : 16 ਮਈ 1985

## ਬਦਲ ਚੁੱਕੈ ਬਹੁਤ ਕੁਝ/ਸੁਲੱਖਣ 'ਸਰਹੱਦੀ'

ਬਹੁਤ ਕੁਝ ਬਦਲ ਚੁੱਕੈ
ਮੇਰੇ ਪਿੰਡ ਦੇ ਚਿਹਨ ਚੱਕਰ ਅੱਜ ਹੋਰ ਨੇ
ਹੁਣ ਖੂਹਾਂ ਦੀ ਟਿਚ ਟਿਚ ਨਹੀਂ ਛਿੜ ਪੈਂਦੀ ਜਦ ਮਰਜ਼ੀ
ਟਿਊਬਵੈੱਲ ਦਿੱਲੀ ਦੇ ਹੁਕਮੈ ਅੰਦਰ ਚਲਦੇ ਹਨ
ਹਲਾਂ ਮਗਰ ਹੁਣ ਮਿਰਜ਼ਾ ਨਹੀਂ ਗੂੰਜਦਾ
ਟ੍ਰੈਕਟਰ ਸਵਾਰ ਹਾਲੀ ਬੈਂਕ ਜੀਪ ਦੇ ਰਾਹ 'ਤੇ ਅੱਖ ਰਖਦੇ
ਕਮਾਦੀਂ ਲੁਕਣ ਦੀ ਚਿੰਤਾ 'ਚ ਮਿਰਜ਼ੇ ਦੀ ਜੀਭ ਪੈ ਗਈ ਹੈ
ਮੇਰੇ ਪਿੰਡ 'ਚ ਵਾਪਰ ਚੁੱਕੀ ਹੈ ਸਭਿਆਚਾਰਕ ਕ੍ਰਾਂਤੀ
ਹੁਣ ਉਹ ਕੰਜਰੀਆਂ ਦੇ ਨਾਚ 'ਤੇ ਜ਼ਲੀਲ ਰਾਸਾਂ —
ਜਗੀਰਦਾਰੀ ਦੀ ਰਹਿੰਦ ਖੂੰਹਦ, ਸਿਆਣਿਆਂ ਹੂੰਝ ਘੱਤੀ
ਹੁਣ ਵਿਆਹ ਸ਼ਾਦੀਆਂ ਜਾਂ ਬੁੱਢਿਆਂ ਦੇ 'ਕੱਠਾਂ 'ਤੇ
ਰੇਡੀਉ ਤੇ ਟੀ. ਵੀ. ਆਰਟਿਸਟ ਲੋਕਾਂ ਦੀ ਸਭਿਆਚਾਰਕ ਭੁੱਖ ਮਿਟਾਉਂਦੇ ਹਨ
ਸਟੇਜ ਉੱਤੋਂ ਅੱਧ ਨੰਗੀਆਂ ਕੁੜੀਆਂ ਲਿਪਸਟਿੱਕੀਆਂ
ਚਿੱਤੜ ਹਿਲਾਉਂਦੀਆਂ ਹਿੱਕਾਂ ਉਭਾਰਦੀਆਂ ਡਿਸਕੋ ਡਾਂਸ ਕਰਦੀਆਂ ਹਨ—
ਨੂੰਹ ਸਹੁਰੇ ਨਾਲ ਤੇ ਕੁੜਮਣੀ ਕੁੜਮ ਨਾਲ ਰਲਦੀ ਹੈ
ਸਾਲੀ ਜੀਜੇ ਨਾਲ ਤੇ ਭਾਬੀ ਜੇਠ ਨਾਲ ਖਹਿੰਦੀ ਹੈ
ਚੋਂਦੇ ਚੋਂਦੇ ਇਸ਼ਕ ਮੱਤੇ ਗੀਤਾਂ 'ਚ ਅੱਲੜ ਜਵਾਨੀ ਤੇ
ਬਜ਼ੁਰਗੀ ਸ਼ਰਮ ਵਿਭੋਰ ਮਸਤ, ਖੀਵੀ ਹੋ ਹੋ ਜਾਵੇ
ਚਿੱਟੀਆਂ ਦੁੱਧ ਮੁੱਛਾਂ ਸ਼ਰਾਬ 'ਚ ਭਿੱਜ ਭਿੱਜ
'ਕੰਜਰੀਆਂ ? ਨਹੀਂ, ਨਹੀਂ ਕਲਾਕਾਰਾਂ ਨੂੰ ਨੋਟਾਂ ਲਈ ਇਸ਼ਾਰੇ ਕਰਦੀਆਂ ਨੇ
ਵਾਰਿਸ ਦੀ ਹੀਰ ਤੇ ਕਾਦਰਯਾਰ ਦਾ ਪੂਰਨ ਸ਼ਰਮ 'ਚ ਡੁਬ ਡੁਬ ਜਾਂਦਾ ਹੈ
ਉਹ ਤਾਰ ਵਾਲਾ ਜੋਗੀ ਹਰੀਸ਼ ਚੰਦਰ ਦੇ ਕਿੱਸੇ ਸਣੇ
ਗੰਦੇ ਤਵਿਆਂ ਤੇ ਕੈਸਟਾਂ 'ਚ ਜਾ ਵੜਿਆ ਹੈ
ਜੋ ਸਾਜ਼ੁਰੇ ਹੀ ਵਲੈਤੋਂ ਮੁੜਿਆਂ ਦੇ ਘਰੀਂ ਗੂੰਜਦੈ ਤੇ ਡਾਲਰਾਂ ਨੂੰ ਜੀਭ ਦੇਂਦਾ ਹੈ
ਹੁਣ ਤਾਂ ਮੇਰੇ ਪਿੰਡ ਦੇ ਹਿੰਦੂਆਂ ਨੂੰ ਵੀ
ਸ਼ਹਿਰੀ ਸੰਘੀਆਂ ਵਾਂਗ ਖੂਬ ਇਲਮ ਹੈ ਕਿ
ਸਿੱਖਾਂ ਦੀ ਮਾਂ ਬੋਲੀ ਗੁਰਮੁਖੀ ਤੇ ਹਿੰਦੂਆਂ ਦੀ ਹਿੰਦੀ ਹੈ
ਹੁਣ ਤਾਂ ਉਹਨਾਂ ਦੇ ਸਿਹਰੇ ਤੇ ਸਿੱਖਿਆ ਤਕ ਵੱਖ ਵੱਖ ਮਾਂ-ਬੋਲੀਆਂ 'ਚ ਛਪਦੇ ਨੇ

ਕਿਸੇ ਹਿੰਦੂ ਕੁੜੀ ਦੇ ਵਿਆਹ ਤੇ ਸ਼ਹਿਰੀ ਕੁੜੀਆਂ
ਸੁਹਾਗਾਂ ਦੀ ਥਾਂ ਹਿੰਦੀ ਫਿਲਮੀ ਗੀਤ ਗਾਉਂਦੀਆਂ ਨੇ
ਗਿੱਧੇ ਦੀ ਥਾਂ ਤੇ ਦਿੱਲੀ ਦੀ ਸਾਜ਼ਿਸ਼ ਦਾ ਡਿਸਕੋ ਡਾਂਸ ਕਰਦੀਆਂ ਨੇ
ਗਿੱਧੇ ਤੇ ਬੋਲੀਆਂ 'ਚੋਂ ਤਾਂ ਉਹਨਾਂ ਨੂੰ ਸ਼ਾਇਦ ਬੂ ਆਉਂਦੀ ਹੈ !
ਨਿਉਂਦੇ ਵਾਲੀਆਂ ਵਹੀਆਂ ਵੰਡੀਆਂ ਗਈਆਂ ਹਨ
ਮੜ੍ਹੀਆਂ ਦੇ ਉਰਲੇ ਸਿਰੇ ਸਿੱਖ ਤੇ ਪਰਲੇ ਸਿਰੇ ਹਿੰਦੂ ਫੂਕੀਦੇ ਨੇ
ਮਧਾਣੀਆਂ ਦੀ ਘੁੰਮਕਾਰ ਅੱਜ ਕੱਲ੍ਹ ਮਿਲਕਫੈਂਡ ਦੀ ਗੱਡੀ ਦੀ ਘੂਕਰ 'ਚ ਦਫਨ ਹੋ ਚੁੱਕੀ
ਦੁੱਧ ਆਖਰੀ ਤੁਪਕੇ ਤਕ ਡਰੰਮਾਂ 'ਚ ਬੰਦ ਹੋਕੇ ਕੂਚ ਕਰਦੈ ਪਰਦੇਸ ਨੂੰ
ਅੱਜ ਕੱਲ੍ਹ ਮੇਰੇ ਪਿੰਡ ਦੀ ਅਣਖ ਤੇ ਮੁੱਛ ਵੀਹ ਸੂਤਰਾਂ ਦੇ ਤਾਬੂਤ 'ਚ ਨਿੱਸਲ ਪਈ ਹੈ
ਪੈਦਾ ਹੋ ਚੁੱਕੀ ਹੈ ਮੁਜ਼ਾਰਿਆਂ ਦੀ ਇਕ ਨਵੀਂ ਨਸਲ
ਪਿੰਡ ਦੀ ਅੱਧੋਂ ਵੱਧ ਜ਼ਮੀਨ ਦਾ ਅੱਧ ਚੁੱਪ ਚਾਪ
ਖੱਨਾ ਆੜ੍ਹਤੀਆ ਮੰਡੀ 'ਚ ਹੀ ਵੰਡਾ ਲੈਂਦਾ
ਬੋਹਲ ਤੇ ਡਾਂਗ ਨਹੀਂ ਖੜਕਦੀ ਅੱਜ ਕਲ੍ਹ
ਮੇਰੇ ਪਿੰਡ ਦੇ ਬਹੁਤ ਸਾਰੇ 'ਜੱਟ' ਤੁਰ ਜਾਂਦੇ ਨੇ ਸੁਜਰੇ ਸ਼ਹਿਰ ਨੂੰ
ਸ਼ਹਿਰੀ ਮਜ਼ਦੂਰਾਂ ਨਾਲ ਚੌਂਕ 'ਚ ਨਿਲਾਮ ਹੋਣ ਲਈ
ਕੁਝ ਭਈਆਂ ਵਾਂਗ ਜਥਿਆਂ ਵਿਚ ਤੁਰ ਜਾਂਦੇ ਨੇ
ਝੋਨਾ ਝਾੜਨ ਗੰਨੇ ਛਿੱਲਣ ਜਾਂ ਵਾਢੀ ਕਰਨ ਨੂੰ
ਜੱਟ ਸਰਦਾਰ ਦੇ ਘਰ ਤਾਂ ਸਾਰੇ ਸੀਰੀ ਜੱਟ ਹੀ ਨੇ !
ਮੇਰੇ ਪਿੰਡ ਦੇ ਮੁੰਡੇ ਹੁਣ ਜਵਾਨੀ ਨਹੀਂ ਚੜ੍ਹਦੇ
ਕਿਸ਼ੋਰ-ਪਨ ਤੋਂ ਹੀ ਬੁਢਾਪੇ ਦੇ ਬਨਵਾਸੀ ਹੋ ਜਾਂਦੇ ਨੇ
ਹੁਣ ਸੋਂਚੀਆਂ ਘੋਲ ਤੇ ਬੁਗਦਰ ਖੋਤੇ ਦੇ ਸਿੰਗਾਂ ਸਮਾਨ ਹਨ
ਤੇਲਾਂ ਨਾਲ ਗੁੰਨ੍ਹੇ ਪਿੰਡੇ ਤੇ ਘਿਉਆਂ ਦੇ ਪਾਲੇ ਜਿਸਮਾਂ ਨੂੰ
ਠਰ੍ਹੇ, ਗੋਲੀਆਂ ਤੇ ਫੀਮ ਦਾ ਘੁਣ ਖਾ ਚੁੱਕੈ ਵਿਚੇ ਵਿਚ
ਡਿਗਰੀਆਂ ਤੇ ਡਿਪਲੋਮਿਆਂ ਦੇ ਭਾਰ ਨਾਲ ਉਹਨਾਂ ਦੀ ਧੌਣ ਮਾਂ ਪਿਉ ਅੱਗੇ ਨਹੀਂ ਉਠਦੀ
ਹਨੇਰੇ ਭਵਿੱਖ 'ਚ ਗਰਕ ਹੱਥ ਵੱਢੇ ਕਾਲਜੀ
ਨਾ ਮਜ਼ਦੂਰ ਬਣ ਸਕਦੇ ਹਨ ਨਾ ਨੌਕਰ ਹੁੰਦੇ ਹਨ
ਇਹ ਅਜਨਬੀ ਜਹੇ ਗੁਆਚੇ ਗੁਆਚੇ ਚਿਹਰੇ ਮੇਰੇ ਪਿੰਡ 'ਚ ਪਹਿਲਾਂ ਕਦੋਂ ਸਨ ?
ਮੇਰੇ ਪਿੰਡ ਦੀਆਂ ਮੁਟਿਆਰਾਂ ਦੇ ਸੁਪਨੇ ਕਿਰਾਏ ਦੀਆਂ ਚਾਦਰਾਂ ਤੇ ਸੂਦੀਖੋਰੀ ਕਰਦਿਆਂ
ਜਨਮ ਤੋਂ ਪਹਿਲਾਂ ਹੀ ਵਿੰਨ੍ਹੇ ਜਾਂਦੇ ਨੇ ਸਿਲਕੀ ਤਾਰਾਂ ਨਾਲ ਤਾਰ ਤਾਰ
ਕੁਝ ਇਕ ਜੋ ਅਪਣੇ ਸੁਪਨਿਆਂ ਨੂੰ ਕਾਲਿਜ ਤਕ ਲੈ ਗਈਆਂ
ਉਹ ਅੱਜ ਬੇਰੁਜ਼ਗਾਰੀ ਦੇ ਦੈਂਤ ਤੋਂ ਡਰਦੀਆਂ
ਖੰਭ-ਕੁਤਰੀ ਚਿੜੀ ਵਾਂਗ ਪਤਾ ਨਹੀਂ ਕਿਥੇ ਛਪਨ ਹੋ ਚੁੱਕੀਆਂ ਹਨ
ਮੇਰੇ ਪਿੰਡ ਦੇ ਨਕਸਲੀਏ ਗਿੰਦਾ ਤੇ ਤੇਗੂ ਅੱਜ ਕਲ੍ਹ ਸਾਰੇ ਕਾਮਰੇਡਾਂ ਨੂੰ ਗਾਹਲਾਂ ਕਢਦੇ ਨੇ

ਤੇ ਸੁਭ-ਹੱਕੀ ਕਾਜ ਖਾਲਸਤਾਨ ਦੇ ਹੱਕ 'ਚ ਅੰਡਰ ਗਰਾਊਂਡ ਨੇ
ਬਹੁਤ ਕੁਝ ਬਦਲ ਚੁੱਕੈ—ਖੱਦਰ ਵੀ ਹੁਣ 'ਵਿਚਾਰਿਆਂ' ਦਾ ਸਾਥ ਛੱਡ ਚੁੱਕੈ
ਖਦਰ ਅੱਜ ਕਲ੍ਹ ਰੈਗਜ਼ 'ਚ ਪ੍ਰਗਟ ਹੋਇਐ ਹੈ
ਠੱਠੀ ਦੀ ਤਾਂ ਗੱਲ ਹੀ ਛੱਡੋ ਜੱਟੀਆਂ ਦੇ ਸੂਟ ਵੀ,
ਰੰਗ ਬਰੰਗੀਆਂ, ਰੈਗਜ਼ੀ ਸਾੜ੍ਹੀਆਂ ਦੇ ਬਣਦੇ ਨੇ
ਤੇ ਸਾੜ੍ਹੀਆਂ ਦੀ ਹੀ ਓੜਨੀ ਝਿਲਮਿਲ ਝਿਲਮਿਲ
ਜੱਟਾਂ ਦੇ ਸਾਢੇ ਪੰਜ ਗਜ਼ੀ ਚਾਦਰੇ ਫਜ਼ੂਲ ਸਨ
ਅਮ੍ਰੀਕੀ ਰੈਗਜ਼ੀ ਪੈਂਟਾਂ ਕਿਆ ਖੂਬ ਹਨ
ਵੱਖਰੀ ਗੱਲ ਹੈ ਉਹ ਲੰਗੂਰ ਲਗਦੇ ਹਨ ਪਰ
ਪਹਿਲਾਂ ਮੇਰੇ ਪਿੰਡ 'ਚ ਲੰਗੂਰ ਕਦੋਂ ਸਨ ?
ਬਹੁਤ ਕੁਝ ਬਦਲ ਚੁੱਕੈ ਮੇਰੇ ਪਿੰਡ ਦਾ, ਬਹੁਤ ਕੁਝ...

[ਪਿੰਡ ਕੁਹਾੜ, ਡਾ: ਡੇਹਰੀਵਾਲਾ ਦਰੋਗਾ, ਜ਼ਿਲਾ ਗੁਰਦਾਸਪੁਰ 143518]

## **ਗ਼ਜ਼ਲ**/ਮੱਖਣ ਸਿੰਘ ਕੁਹਾੜ

ਹੱਥਾਂ 'ਚ ਚਿੱਟੇ ਪਰਚਮ ਪੈਰਾਂ 'ਚ ਲਾਲ ਛਾਲੇ ।
ਸੱਧਰਾਂ ਦੇ ਫੁੱਲ ਸ਼ਾਲਾ ! ਉਹਨਾਂ ਦੇ ਸਭ ਹਵਾਲੇ ।

ਗਹਿਰੇ ਨੇ ਫੱਟ ਦਿਲ 'ਤੇ ਅੱਲੇ ਨੇ ਜ਼ਖ਼ਮ ਹਾਲੇ !
ਹਾਲੇ ਵੀ ਨਮਕ ਛਿੜਕਣ, ਮਲ੍ਹਮਾਂ ਲਗਾਉਣ ਵਾਲੇ ।

ਪੈਂਦਾ ਹੈ ਬਹੁਤ ਲੰਬਾ ਪਹੁੰਚੇ ਹਾਂ ਅੱਧ ਵਿਚਾਲੇ ।
ਰੁਕਿਆਂ ਵੀ ਨਹੀਂ ਗੁਜ਼ਾਰਾ ਤੁਰਨਾ ਵੀ ਨਈਂ ਸੁਖਾਲੇ ।

ਘਿਰ ਗਈ ਹੈ ਸਾਡੀ ਕਿਸ਼ਤੀ, ਗਹਿਰੇ ਸਮੁੰਦਰਾਂ ਵਿਚ,
ਤਾਰੂ ਹੀ ਹੁਣ ਬਚਣਗੇ ਡੁੱਬਣਗੇ ਸਭ ਵਿਚਾਲੇ ।

ਜਿਨ੍ਹਾਂ ਦਾ ਚੇਤਾ ਕਰਕੇ ਆਉਂਦੈ ਕਲੇਜਾ ਮੂੰਹ ਨੂੰ,
ਸ਼ਾਲਾ ! ਨਾ ਆਉਣ ਉਹ ਦਿਨ ਮੁੜਕੇ ਕਿਸੇ ਵੀ ਹਾਲੇ ।

ਘਾਤਕ ਹੈ, ਬਹੁਤ ਘਾਤਕ, ਉਸਦਾ ਖਾਮੋਸ਼ ਰਹਿਣਾ,
ਸਿਰ ਜੀਭ, ਕੰਨ, ਅੱਖਾਂ, ਪੂਰੇ ਨੇ ਜਿਸਦੇ ਹਾਲੇ ।

ਪਕੜਨ ਜੋ ਬਾਘ-ਚੀਤੇ, ਚੁੰਮਾਂ ਮੈਂ ਹੱਥ ਉਨ੍ਹਾਂ ਦੇ,
ਫੰਡਣ ਜੋ ਹਿਰਨ-ਡਾਰਾਂ, ਟੁੱਟ ਜਾਣ ਉਹ ਤਾਰ ਭਾਲੇ !

ਸਾਰਾ ਕਸੂਰ ਤੇਰੈ, ਤੇਰੈ ਓ ਪਹਿਰੇਦਾਰਾ !
ਤੈਨੂੰ ਪਤਾ ਸੀ ਖਤਰੈ, ਤੂੰ ਲੋਕ ਕਿਉਂ ਸੁਆਲੇ !!

ਜਾਗ ਉਠ ਕੁਹਾੜ' ਤਕ ਤਾਂ, ਜਾਗੇ ਨੇ ਲੋਕ ਲੱਖਾਂ,
ਦਿਨ ਦਾ ਚੜ੍ਹਾ ਹੈ ਐਪਰ, ਸੁੱਤਾ ਪਿਐਂ ਤੂੰ ਹਾਲੇ ।

[ਪਿੰਡ ਕੋਹਾੜ, ਡਾ: ਡਿਹਰੀਵਾਲ ਦਰੋਗਾ, ਜ਼ਿਲਾ ਗੁਰਦਾਸਪੁਰ 143518]

ਹਰਬੰਸ ਚਾਹਲ

# ਵਰਤਮਾਨ ਪਰਿਸਥਿਤੀਆਂ ਵਿਚ ਪੰਜਾਬੀ ਕਵਿਤਾ

ਆਧੁਨਿਕ ਪੰਜਾਬੀ ਕਵਿਤਾ ਨੇ ਆਪਣੇ ਮੁੱਢ ਤੋਂ ਹੀ ਵਿਆਪਕ ਰੂਪ ਵਿਚ ਮੱਧਵਰਗੀ ਪ੍ਰਵਿਰਤੀਆਂ ਤੋਂ ਬਹੁਤ ਨੁਕਸਾਨ ਉਠਾਇਆ ਹੈ । ਇਸ ਤੱਥ ਨੂੰ ਸਵੀਕਾਰ ਕਰ ਲੈਣ ਉਪਰੰਤ ਵੀ ਜਿਹੜੀ ਗੱਲ ਸ਼ਿੱਦਤ ਨਾਲ ਸਾਡੇ ਸਾਹਮਣੇ ਮੌਜੂਦ ਰਹਿੰਦੀ ਹੈ ਉਹ ਇਹ ਹੈ ਕਿ ਚਾਹੇ ਰੋਮਾਂਸਵਾਦੀ/ਆਦਰਸ਼ਵਾਦੀ ਦੌਰ ਹੋਵੇ, ਤੇ ਚਾਹੇ ਪ੍ਰਗਤਿਵਾਦੀ/ਪ੍ਰਯੋਗਵਾਦੀ ਦੌਰ—ਹਰ ਦੌਰ ਵਿਚ ਪੰਜਾਬੀ ਕਵਿਤਾ ਜਨਸਾਧਾਰਣ ਨਾਲ ਜੁੜੇ ਰਹਿਣ ਲਈ ਯਤਨਸ਼ੀਲ ਰਹੀ ਹੈ । ਲਗਪਗ ਹਰ ਦੌਰ ਵਿਚ ਹੀ ਆਧੁਨਿਕ ਕਵਿਤਾ ਪੰਜਾਬ ਦੇ ਸਮਾਜਕ, ਆਰਥਿਕ ਤੇ ਰਾਜਨੀਤਕ ਵਿਕਾਸ ਦੀ ਤੋਰ ਦੇ ਅੰਗ ਸੰਗ ਰਹੀ ਹੈ । ਪੰਜਾਬੀ ਕਵਿਤਾ ਦੇ ਲੋਕ-ਮੁਖੀ ਹੋਣ ਦਾ ਇਕ ਮੁੱਖ ਕਾਰਣ ਸ਼ਾਇਦ ਪੰਜਾਬੀ ਦੇ ਬਹੁਤੇ ਆਧੁਨਿਕ ਕਵੀਆਂ ਦਾ ਚੇਤੰਨ ਤੌਰ 'ਤੇ, ਬੌਧਿਕ ਤੌਰ 'ਤੇ ਅਗਾਂਹਵਧੂ ਵਿਚਾਰਧਾਰਾ ਅਨੁਸਾਰੀ ਹੋਣਾ ਹੈ । ਹੁਣ ਜੇਕਰ ਅਸੀਂ ਮੰਨਦੇ ਹਾਂ ਕਿ ਆਧੁਨਿਕ ਕਵੀ ਚੇਤੰਨ ਅਥਵਾ ਬੌਧਿਕ ਤੌਰ 'ਤੇ ਅਗਾਂਹਵਧੂ ਰੁਚੀਆਂ ਰੱਖਦਾ ਹੈ ਤਾਂ ਪੰਜਾਬੀ ਕਵਿਤਾ ਨੂੰ ਢਾਹ ਲਾਉਣ ਵਾਲੀਆਂ ਉਪਰੋਕਤ ਮੱਧਵਰਗੀ ਪ੍ਰਵਿਰਤੀਆਂ ਦਾ ਕੀ ਅਰਥ ਰਹਿ ਜਾਂਦਾ ਹੈ ? ਇਸ ਸੰਬੰਧੀ ਧਿਆਨ ਦੇਣ ਯੋਗ ਨੁਕਤਾ ਇਹ ਹੈ ਕਿ ਪੰਜਾਬ ਵਿਚ ਅਗਾਂਹਵਧੂ ਲਹਿਰ ਦੀ ਰਹਿਨੁਮਾਈ ਮੱਧਵਰਗ ਦੇ ਕੋਲ ਤਾਂ ਹੈ, ਪਰੰਤੂ ਉਸ ਕੋਲ ਦੱਬੀਆਂ ਕੁਚਲੀਆਂ ਜਮਾਤਾਂ ਦੀ ਲੋੜੀਂਦੀ ਤਾਕਤ ਦੀ ਅਣਹੋਂਦ ਹੈ । ਕੁਦਰਤੀ ਸਿੱਟਾ ਇਹ ਹੈ ਕਿ ਇਹ ਲਹਿਰ ਸਹਿਜੇ ਹੀ ਸੱਜੇ ਖੱਬੇ ਤਿਲਕ ਜਾਣ ਦੀ ਪ੍ਰਵਿਰਤੀ ਦਾ ਸ਼ਿਕਾਰ ਹੋ ਜਾਂਦੀ ਰਹੀ ਹੈ ।

ਇਥੇ ਉਪਰੋਕਤ ਵਿਸਥਾਰ ਦੇਣ ਦਾ ਮਕਸਦ ਸਿਰਫ ਇਹ ਦੱਸਣਾ ਸੀ ਕਿ 1947 ਤੋਂ ਪਹਿਲਾਂ 'ਤੇ ਕਾਫੀ ਦੇਰ ਬਾਅਦ ਤੱਕ ਵੀ, ਅਗਾਂਹਵਧੂ ਤਾਕਤਾਂ ਦੀ ਚੜ੍ਹਤ ਦੇ ਸਿੱਟੇ ਵਜੋਂ ਪੰਜਾਬੀ ਸਾਹਿਤ ਵਿਚ ਆਮ ਕਰਕੇ ਅਤੇ ਪੰਜਾਬੀ ਕਵਿਤਾ ਵਿਚ ਖਾਸ ਕਰਕੇ ਇਕ ਆਸ਼ਾਵਾਦੀ ਮਾਹੌਲ ਬਰਕਰਾਰ ਰਿਹਾ । ਇਹ ਆਸ਼ਾਵਾਦ ਪੰਜਾਬੀ ਕਵਿਤਾ ਦੀ ਸਮਾਜ ਪ੍ਰਤੀ ਪ੍ਰਤਿਬੱਧਤਾ, ਅਤੇ ਇਸ ਤਰ੍ਹਾਂ ਪੰਜਾਬੀ ਕਵੀ ਦੀ ਬੌਧਿਕਤਾ ਚੇਤਨਤਾ ਦਾ, ਸੂਚਕ ਰਿਹਾ ਹੈ । ਪਰ ਪੰਜਾਬੀ ਕਵਿਤਾ ਦੀ ਇਹ ਭਵਿੱਖਮੁਖਤਾ ਸ਼ੁੱਧ ਨਹੀਂ ਹੈ । ਇਸਦੇ ਪੈਰੀਂ ਮੱਧ ਵਰਗੀ ਪਿੱਛਲਮੁੱਖਤਾ ਦੀਆ ਬੇੜੀਆਂ ਹਨ । ਮੱਧਵਰਗੀ ਪ੍ਰਵਿਰਤੀਆਂ ਫਿਤਰਤਨ ਭੂਪਵਾਦੀ ਰਹਿੰਦ-ਖੂੰਹਦ ਨਾਲ ਸਮਰੂਪ ਹੋਣ ਵੱਲ ਰੁਚਿਤ ਰਹਿੰਦੀਆਂ ਹਨ । ਇਸ ਤਰ੍ਹਾਂ ਆਧੁਨਿਕ ਪੰਜਾਬੀ ਕਵਿਤਾ ਦਾ ਇਤਿਹਾਸ ਇਸ ਅਜੀਬ ਦਵੰਦ ਦਾ ਇਤਿਹਾਸ ਹੈ ਜਿਸ ਵਿਚ ਅਗਾਂਹਵਧੂ ਚੇਤੰਨਤਾ ਲਗਾਤਾਰ ਮੱਧਵਰਗੀ ਪ੍ਰਵਿਰਤੀਆਂ ਨਾਲ ਟਕਰਾਉਂਦੀ ਦਿਸਦੀ ਹੈ । ਪਰ ਇਹ ਯਾਦ ਰਹੇ ਕਿ ਪੰਜਾਬੀ ਕਵਿਤਾ ਦਾ ਇਸਤਰ੍ਹਾਂ ਦਾ ਵਿਕਾਸ ਪੰਜਾਬ ਦੇ

ਸਮਾਜਕ, ਆਰਥਿਕ ਤੇ ਰਾਜਨੀਤਕ ਵਿਕਾਸ ਦੇ ਬਿਲਕੁਲ ਅਨੁਕੂਲ ਹੈ ।

ਇਹ ਦਵੰਦ ਅਜੇ ਤੱਕ ਪੰਜਾਬੀ ਕਵਿਤਾ ਦੀ ਸੀਮਾ ਵਧੇਰੇ ਰਿਹਾ ਹੈ, ਸਮਰੱਥਾ ਘੱਟ ਬਣਿਆ ਹੈ । ਇਹੀ ਕਾਰਣ ਹੈ ਕਿ 1947 ਦੇ ਦਰਦਨਾਕ ਘੱਲੂਘਾਰੇ ਤੋਂ ਉਪਰੰਤ ਪੰਜਾਬੀ ਸ਼ਾਇਰ, ਕੁੱਝ ਇਕ ਨੂੰ ਛੱਡ ਕੇ, ਕੋਈ ਅਮਰ ਰਚਨਾ ਨਹੀਂ ਕਰ ਸਕੇ । ਇਹੀ ਕਾਰਨ ਹੈ ਕਿ ਆਰੰਭ ਵਿਚ ਪ੍ਰੋ: ਮੋਹਨ ਸਿੰਘ ਆਦਿ ਆਪਣੀ ਚੇਤੰਨਤਾ ਦੇ ਬਾਵਜੂਦ ਰੋਮਾਂਸਵਾਦੀ ਆਦਰਸ਼ਵਾਦੀ ਪਹੁੰਚ ਅਪਣਾਉਂਦੇ ਰਹੇ ਤੇ ਫਿਰ ਪ੍ਰਗਤਿਵਾਦੀ ਦੌਰ ਦੇ ਬਹੁਤੇ ਕਵੀ ਉਪਭਾਵਕ ਨਾਹਰੇਬਾਜ਼ੀ ਵਿਚ ਉਲਝ ਕੇ ਰਹਿ ਗਏ । ਤੇ ਸ਼ਾਇਦ ਇਹੀ ਕਾਰਨ ਹੈ ਕਿ ਅਜੋਕੇ ਸੰਕਟਮਈ ਸਮੇਂ ਦੇ ਸਨਮੁੱਖ ਵੀ ਬਹੁਤੇ ਕਵੀ ਜਾਂ ਉਪਭਾਵਕ ਉਦਾਸੀ ਨੂੰ ਪ੍ਰਗਟ ਕਰਨ ਵੱਲ ਰੁੱਚਿਤ ਹਨ ਤੇ ਜਾਂ ਨਿਰਾਰਥਕ ਨਿਪੁੰਸਕ ਮਾਨਵਵਾਦ ਦੇ ਪ੍ਰਚਾਰ ਤੱਕ ਸੀਮਿਤ ਹੋ ਗਏ ਹਨ । ਪਰ ਤਸਵੀਰ ਇੰਨੀ ਨਿਰਾਸ਼ਾਜਨਕ ਵੀ ਨਹੀਂ ਹੈ । ਜਿਥੇ ਕਿਤੇ ਪੰਜਾਬੀ ਕਵੀ ਆਪਣੇ ਮੱਧਵਰਗੀ ਸੰਸਕਾਰਾਂ ਨੂੰ ਜਿੱਤਣ ਵਿਚ ਕਾਮਯਾਬ ਹੋਇਆ ਹੈ, ਉਥੇ ਸੁੰਦਰ ਕਵਿਤਾਵਾਂ ਨੇ ਜਨਮ ਲਿਆ ਹੈ, ਭਾਵੇਂ ਉਹ ਗਿਣਤੀ ਪੱਖੋਂ ਬਹੁਤ ਘੱਟ ਹਨ :

ਮੌਜੂਦਾ ਸਮੇਂ ਦੌਰਾਨ ਪੰਜਾਬ ਦੇ ਸਮਾਜੀ-ਰਾਜਸੀ ਯਥਾਰਥ ਵਿਚ ਤਿੰਨ ਪੜਾਅ ਮਿੱਥ ਕੇ ਅਸੀਂ ਇਸ ਸਮੇਂ ਦੀ ਕਵਿਤਾ ਨੂੰ ਵਧੇਰੇ ਸਹਿਲ ਢੰਗ ਨਾਲ ਸਮਝ ਸਕਦੇ ਹਾਂ । ਪਹਿਲਾ ਪੜਾਅ— ਜੂਨ 84 ਦੇ ਹਾਦਸੇ ਤੋਂ ਪਹਿਲਾਂ ਪੰਜਾਬ ਵਿਚ ਆਤੰਕਵਾਦ ਦਾ ਸਮਾਂ, ਦੂਜਾ ਪੜਾਅ– ਜੂਨ 84 ਦੇ ਹਾਦਸੇ ਤੋਂ ਬਾਦ ਦੀ ਦਹਿਸ਼ਤ ਅਤੇ ਤੀਸਰਾ ਪੜਾਅ— ਸਾਬਕਾ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਕਤਲ ਤੋਂ ਬਾਦ ਅਣਗਿਣਤ ਲੋਕਾਂ ਦੀ ਕਤਲੋ ਗਾਰਤ ਅਤੇ ਬਰਬਾਦੀ । ਪਹਿਲੇ ਪੜਾਅ ਦੌਰਾਨ ਲਿਖੀਆਂ/ਸਾਹਮਣੇ ਆਈਆਂ ਕਵਿਤਾਵਾਂ ਚੋਂ ਵਰਨਣਯੋਗ ਇਹ ਹਨ :—ਅਜਾਇਬ ਸਿੰਘ ਹੁੰਦਲ/ਮਸ਼ਵਰਾ, ਪਿਆਰਾ ਸਿੰਘ ਸਹਿਰਾਈ/ਕਿਰਦਾਰ; ਸੁਖਬੀਰ/ਸ਼ੰਮੀਂ, ਗੁਰਚਰਨ ਸਿੰਘ ਰਾਹੀ/ਸੋਚਦਾ ਹਾਂ; ਗੁਰਚਰਨ ਰਾਮਪੁਰੀ/'ਪੀੜ ਦੀ ਸਾਂਝ' ਤੇ 'ਸ਼ਰਨਾਰਥੀ'; ਦਿਓਲ/ਰਾਤ; ਅਮਰੀਕ ਡੋਗਰਾ/ਕੱਚ ਦਾ ਗੁੰਬਦ; ਹਰਭਜਨ ਹੁੰਦਲ/ਨਾਰਦ; ਸੁਖਚੈਨ ਮਿਸਤਰੀ/ਬੁੱਢੀ ਡੈਣ ਨਦੀ; ਸੁਖਵਿੰਦਰ ਸਿੰਘ ਕੰਬੋਜ/ਹੀਰਾ ਜਨਮ, ਨਰੇਸ਼ ਕੋਹਲੀ/ਪਹਿਰੇਦਾਰ; ਇਕਬਾਲ ਦੀਪ/ਉਮਰੋਂ ਲੰਬੀ ਉਡੀਕ; ਰਮੇਸ਼ ਸਚਦੇਵ/ਕਾਤਰ ਦੀ ਵਰ੍ਹੇ ਗੰਢ; ਮਹਿੰਦਰ ਸਿੰਘ ਜੋਸ਼ੀ/ਨਫਰਤ; ਨਵਜੀਤ ਜੌਹਲ/ ਸ਼ਬਦਾਂ ਦੀ ਉਡੀਕ; ਰਾਜਬੀਰ/ਅੰਨ੍ਹੀ ਤਲਾਸ਼; ਮਿੰਦਰ/ਰੋਂਦਾ ਪੰਜ-ਆਬ; ਕੁਲਦੀਪ ਜੋਸ਼ੀ/ ਜ਼ਖਮ ਦਾ ਇਤਿਹਾਸ; ਜਤਿੰਦਰ ਜੌਲੀ/ਬੋਲ; ਮਨਮੋਹਣ ਸਿੱਧੂ/ਪਾਣੀ ਬੇਪਾਣੀ, ਗੁਲਚੌਹਾਨ/ ਸ਼ੰਮੀ ਲਈ; ਜਤਿੰਦਰ ਜੌਲੀ/ਮੀਤ-ਸੁਮੀਤ; ਨਰਿੰਦਰ ਮੋਹਨ/ਐਲਰਜੀ; ਪਾਲ ਕੌਰ/ਬੇਨਕਸ਼ ਮੌਸਮ, ਫੂਲ ਚੰਦ ਮਾਨਵ/ਚਿਹਰੇ ਬਨਾਮ ਸ਼ਹਿਰ: ਤਰਧੇਮ ਰਾਣਾ/ਕੁਕਨੂਸ; ਸੰਤੋਖ ਸਿੰਘ ਧੀਰ/ਕਿੰਨਾ ਬਦਮਾਸ਼ ਹੈ ਔਰੰਗਜ਼ੇਬ, ਆਦਿ ।

ਇਸ ਸਮੇਂ ਦੇ ਆਤੰਕਵਾਦ ਨੇ ਪੰਜਾਬੀ ਕਵੀ ਦੇ ਬੁੱਲ੍ਹਾਂ 'ਤੇ ਕਾਫੀ ਦੇਰ ਤੱਕ ਜੰਦਰਾ ਮਾਰੀ ਰੱਖਿਆ । ਆਪਣੀ ਇਸ ਅਕਟਮਕਤਾ ਦਾ ਅਹਿਸਾਸ ਜ਼ਿਹਨ 'ਚ ਰੱਖ ਕੇ ਪੰਜਾਬੀ ਕਵੀਆਂ ਨੇ ਇਸ ਸਮੇਂ ਕਈ ਇਕ ਰਚਨਾਵਾਂ ਕੀਤੀਆਂ । ਵੰਨਗੀ ਲਈ ਗੁਰਚਰਨ ਸਿੰਘ ਰਾਹੀ ਦੀਆਂ ਇਹ ਸਤਰਾਂ ਵੇਖੋ :

"ਕਈ ਵਾਰ ਸੋਚਿਆ ਏ, ਦੁੱਲਾ ਭੱਟੀ ਬਣ ਜਾਵਾਂ
ਜ਼ੁਲਮ ਤਸ਼ੱਦਦ ਸਾਹਵੇਂ ਤਣ ਜਾਵਾਂ
ਪਰ ਹਰ ਵਾਰ, ਬੁੱਕ ਰੈਕ ਵਿਚ ਪਈ ਇਤਿਹਾਸ ਦੀ ਪੁਸਤਕ
ਮੈਨੂੰ ਘੂਰੀਆਂ ਵੱਟ ਕਹਿੰਦੀ—'ਐਵੇਂ ਮੂਰਖ ਨਾ ਬਣ !
ਹਵਾ ਦੇ ਉਲਟੇ ਰੁਖ ਉੱਡਣਾ ਔਖਾ ਹੁੰਦਾ ਏ..."—(ਸੋਚਦਾ ਹਾਂ)

ਕੁੱਝ ਕਵੀਆਂ ਨੇ ਰਾਜਸੀ ਘਟਨਾਵਾਂ ਬਾਰੇ ਸਿੱਧਾ ਲਿਖਣ ਤੋਂ ਆਪਣੇ ਆਪ ਨੂੰ ਤੋਂ ਅਸਮਰਥ ਪਾ ਕੇ ਉਨ੍ਹਾਂ ਨੂੰ ਬਿੰਬਾਂ/ਪ੍ਰਤੀਕਾਂ ਦੀ ਸ਼ਕਲ 'ਚ ਇਸਤੇਮਾਲ ਕਰਨਾ ਸ਼ੁਰੂ ਕਰ ਦਿੱਤਾ। ਇਸਦੀ ਇਕ ਮਜ਼ੇਦਾਰ ਮਿਸਾਲ ਹਰਭਜਨ ਸਿੰਘ ਮਾਂਗਟ ਦੀ ਹੇਠ ਲਿਖੀ ਕਵਿਤਾ ਮਿਲਦੀ ਹੈ :

"ਹਾਂ, ਤੇਰੇ ਨਾਲ ਵਿਆਹ ਕਰਾਣਾ
ਪੰਜਾਬ ਮਸਲੇ ਵਾਂਗ ਜਾਂ ਅਸਮ-ਮਸਲੇ ਵਾਂਗ ਕਹਿ ਲਉ, ਗੱਲ ਇਕੋ ਹੀ ਹੈ।
ਪ੍ਰਤੀਤ ਹੁੰਦਾ ਹੈ : ਤੇਰੀ ਅੜਬ ਮਾਂ ਕੇਂਦਰੀ ਸਰਕਾਰ ਵਾਂਗ
ਕਦ ਮੰਨਦੀ ਹੈ ਮੇਰਾ 'ਆਨੰਦ ਪੁਰ ਦਾ ਮਤਾ !'
ਮੈਂ ਤੇਰੇ ਨਾਲ ਵਿਆਹ ਕਰਾਣ ਦੀ ਮੰਗ ਤੋਂ ਘੱਟ ਕੁੱਝ ਵੀ ਨਹੀਂ ਮੰਨਣਾ...
(ਮੇਰਾ ਮਨ ਵੀ ਹੱਠੀ ਆਕਾਲੀ ਹੈ! ) [ਤੇਰੇ ਨਾਲ ਵਿਆਹ ਕਰਾਣਾ]

ਜਿਹੜੇ ਕਵੀਆਂ ਨੇ ਪੰਜਾਬ ਦੇ ਆਤੰਕਵਾਦੀ ਮਾਹੌਲ ਨੂੰ ਸਿੱਧੇ ਤੌਰ ਤੇ/ਗੰਭੀਰ ਤੌਰ ਤੇ ਆਪਣੀਆਂ ਰਚਨਾਵਾਂ ਦਾ ਵਿਸ਼ਾ ਬਣਾਇਆ ਉਨ੍ਹਾਂ ਦੀ ਗਿਣਤੀ ਬਹੁਤ ਥੋੜੀ ਹੈ। ਮਿੰਦਰ ਆਪਣੀ ਕਵਿਤਾ "ਰੋਂਦਾ ਪੰਜ-ਆਬ" ਵਿਚ ਇਕ ਪ੍ਰਸ਼ਨ ਕਰਦਾ ਹੈ :

"ਮੇਰੇ ਮੋਢਿਆਂ 'ਤੇ ਕੰਬਲੀ, ਤੇ ਹੱਥ ਵਿਚ ਬੰਸਰੀ ਸੀ
ਮੈਂ ਸੁੱਤਾ ਵੀ ਨਹੀਂ, ਕਿਤੇ ਗਿਆ ਵੀ ਨਹੀਂ
ਪਰ ਮੇਰੇ ਹੱਥ ਵਿਚ ਬੰਦੂਕ ਤੇ ਮੋਢੇ 'ਤੇ ਲਾਸ਼ ਕੌਣ ਧਰ ਗਿਆ ?"

ਗੁਰਚਰਨ ਰਾਮਪੁਰੀ ਆਪਣੀਆਂ ਇਸ ਸਮੇਂ ਛਪੀਆਂ ਕਵਿਤਾਵਾਂ 'ਪੀੜ ਦੀ ਸਾਂਝ' (ਆਰਸੀ, ਮਾਰਚ 84) ਅਤੇ 'ਸ਼ਰਨਾਰਥੀ' (ਆਰਸੀ, ਜੂਨ 84) ਵਿਚ ਉਪਰੋਕਤ ਪ੍ਰਸ਼ਨ ਦਾ ਸੰਤੁਲਤ ਉੱਤਰ ਲੱਭਣ ਦੀ ਕੋਸ਼ਿਸ਼ ਵਿਚ ਦਿਸਦਾ ਹੈ :

"ਬਾਲ ਹਾਂ, ਬੁੱਢਾ, ਮਰਦ, ਮੁਟਿਆਰ, ਮੇਰੀ ਹਰ ਉਮਰ ਹੈ
ਮੈਂ ਹਰਿਕ ਧਰਤੀ, ਨਸਲ, ਹਰ ਰੰਗ ਦਾ ਹਾਂ
ਬੇਪਨਾਹ ਦੁਨੀਆਂ 'ਚ ਪਰ ਕੋਈ ਪਨਾਹ ਮੇਰੀ ਨਹੀਂ ਹੈ।
ਪੀੜ ਤੇ ਮੇਰੀ ਨਿਰਾਸ਼ਾ, ਵੇਦਨਾ ਡੂੰਘੀ ਬੜੀ ਹੈ
ਪਰ ਅਕਾਰਨ ਆਸ ਦੀ ਡੋਰੀ ਫੜੀ ਹੈ।
ਲਗਦਾ ਹੈ ਮੈਂ ਇਕੱਲਾ ਤੇ ਸ਼ਿਕਾਰੀ ਬਹੁਤ ਸਾਰੇ
ਪਰ ਮਿਰੇ ਇਕੋ ਹੀ ਵੈਰੀ ਦੇ ਮਖੌਟੇ ਅਣਗਿਣਤ ਹਨ [ਸ਼ਰਨਾਰਥੀ]

ਵਰਨਣਯੋਗ ਇਹ ਹੈ ਕਿ ਇਸੇ ਸਮੇਂ ਹੋਰਾਂ ਤੋਂ ਇਲਾਵਾ ਉੱਘੇ ਪੰਜਾਬੀ ਸਾਹਿਤਕਾਰਾਂ — ਸੁਮੀਤ, ਵਿਸ਼ਵਾ ਨਾਥ ਤਿਵਾੜੀ ਆਦਿ ਦਾ ਕਤਲ ਵੀ ਹੋਇਆ। ਪਰ ਇਸਦੇ ਪ੍ਰਤਿਕਰਮ

ਵਜੋਂ ਜਿਹੜੀਆਂ ਰਚਨਾਵਾਂ ਸਾਹਮਣੇ ਆਈਆਂ, ਉਹ ਜ਼ਿਆਦਾਤਰ ਉਪਭਾਵਕ ਅਤੇ ਹੌਲੀਆਂ ਜਿਹੀਆਂ ਸਨ।

ਦੂਜੇ ਪੜਾਅ ਦੀਆਂ ਕਵਿਤਾਵਾਂ ਵਿਚ ਅਸੀਂ ਜੂਨ-84 ਵਿਚ ਹੋਏ 'ਉਪਰੇਸ਼ਨ ਨੀਲਾ ਤਾਰਾ' ਦੇ ਪ੍ਰਤਿਕਰਮ ਵਜੋਂ ਲਿਖੀਆਂ ਗਈਆਂ ਕਵਿਤਾਵਾਂ ਨੂੰ ਰੱਖ ਸਕਦੇ ਹਾਂ। ਇਸ ਸਮੇਂ ਜਿਹੜੀਆਂ ਰਚਨਾਵਾਂ ਸਾਡੇ ਸਾਹਮਣੇ ਆਈਆਂ ਉਨ੍ਹਾਂ ਵਿਚ ਮੁੱਖ ਇਹ ਹਨ :— ਡਾ: ਹਰਿਭਜਨ ਸਿੰਘ/ਕੀ ਫੌਜਾਂ ਦਾ ਮਾਣ, ਟੁਰ ਗਏ ਗੁਆਂਢੋਂ ਯਾਰ ਤੇ ਹੰਝੂ ਬੇਇਤਬਾਰਾ; ਕਰਤਾਰ ਸਿੰਘ ਦੁੱਗਲ/ਨਾ ਜੀਣੇ ਜੋਗੀ ਨਾ ਮਰਨੇ ਜੋਗੀ; ਗੁਰਚਰਨ ਰਾਮਪੁਰੀ/ਮੂਰਛਤ ਮਨੁੱਖਤਾ, ਤਿੱਕੜੀ ਅਤੇ ਕੁਰਾਹ; ਜਗਤਾਰ/ਇਕ ਸ਼ਹਿਰ ਦਾ ਮਰਸੀਆ, ਪ੍ਰੀਤਮ ਸਿੰਘ ਸਫੀਰ/ਹਿੰਦ ਦੀ ਤਕਦੀਰ ਮੁਸ਼ਕਿਲ; ਤਾਰਾ ਸਿੰਘ/ਬਾਰਸ਼ ਦਾ ਪਾਣੀ; ਸਰੋਦ ਸੁਦੀਪ/ਸਾਡਾ ਸਫਰ, ਸ਼ਮਸ਼ੇਰ ਚਾਹਿਲ/ਅੰਦਰਲੇ ਥਲ ਦੀ ਤਪਸ਼; ਮਨਜੀਤ ਟਿਵਾਣਾ/ਮੇਰੀ ਮਿੱਟੀ ਦੇ ਜਾਏ; ਭਗਵਾਨ ਢਿੱਲੋਂ/ਸ਼ਹਿਰ ਭੰਬੋਰ; ਦੇਵ/1947; ਮੋਹਨਜੀਤ/ਮੇਰਾ ਸ਼ਹਿਰ ਕਿੱਥੇ ਹੈ ?; ਬਲਦੇਵ ਬਾਵਾ/ਅਟਕ ਗਿਆ ਪਲ; ਪ੍ਰਮਿੰਦਰਜੀਤ/ਬੇੜੀਆ ਦਾ ਪੁਲ; ਸੁਰਜੀਤ ਸਿੰਘ ਭੁੱਲਰ/ਮੁਕਤੀ; ਗੁਰਦੀਪ ਗਿੱਲ/ਹੋਣਾ ਤਾਂ ਕੁੱਝ ਵੀ ਨਹੀਂ ਸੀ; ਗੁਲ ਚੌਹਾਨ/ਇਕ ਜਵਾਬੀ ਨਜ਼ਮ; ਸ਼ਹਰਯਾਰ/ਕੈਂਪਸ ਤੇ ਕੈਂਪ, ਕਰਫਿਊ; ਹਰਭਜਨ ਹਲਵਾਰਵੀ/ਬੱਚੇ ਨਹੀਂ ਜਾਣਦੇ; ਮੇਜਰ ਪਿਆਰਾ ਸਿੰਘ/ਬੇਦਾਵਾ; ਰਾਜਿੰਦਰ ਸੋਢੀ/ਫੁੱਲ ਖਿੜੇ ਨੇ, ਆਦਿ।

ਗੁਰਚਰਨ ਰਾਮਪੁਰੀ ਆਪਣੀਆਂ ਇਸ ਸਮੇਂ ਦੀਆਂ ਕਵਿਤਾਵਾਂ 'ਮੂਰਛਤ ਮਨੁੱਖਤਾ' (ਆਰਸੀ, ਅਗਸਤ 84); 'ਕੁਰਾਹ' (ਆਰਸੀ, ਅਕਤੂਬਰ 84), ਅਤੇ 'ਤਿੱਕੜੀ' (ਆਰਸੀ ਨਵੰਬਰ 84) ਵਿਚ ਨਾ ਉਪਭਾਵਕ ਮਾਨਵਵਾਦ ਵਿਚ ਪੈਂਦਾ ਹੈ ਤੇ ਨਾ ਉਦਾਸੀ/ਬੇਬੱਸੀ ਦਾ ਹੀ ਇਜ਼ਹਾਰ ਕਰਦਾ ਹੈ : ਸਗੋਂ ਸੰਤੁਲਤ ਪਹੁੰਚ ਅਪਨਾਉਣ ਦੀ ਦਲੇਰੀ ਕਰਦਾ ਦਿਸਦਾ ਹੈ :

"ਜੇ ਕਦੇ ਇਤਿਹਾਸ ਦੇ ਕਾਦਰ ਨੂੰ ਉਲਟਾ ਕਰਕੇ ਦੇਖੋ,
ਅੱਜ ਦਾ ਹਾਕਮ ਬਣੇਗਾ।" [ਕੁਰਾਹ]

ਜਾਂ "ਹਾਕਮ ਹਿੰਦੂ ਹੈ, ਹਰ ਹਿੰਦੂ ਹਾਕਮ ਨਹੀਂ ਹੈ।
ਹਾਕਮ ਦਾ ਦਰਬਾਰੀ ਸਿੱਖ ਹੈ, ਪਰ ਹਰ ਸਿੱਖ ਦਰਬਾਰੀ ਨਹੀਂ ਹੈ।
ਦਰਬਾਰੀ ਦੀ ਸੇਜਾ ਤੇ ਸੁੰਦਰ ਬੇਗਮ ਹੈ
ਹਾਲਾਂਕਿ ਦਰਬਾਰੀ ਨੇ ਕਲਮਾ ਨਹੀਂ ਪੜ੍ਹਿਆ।
... ... ...
ਭੋਲਾ ਮੁਲਖੱਈਆ ਜਦ ਪਾਟੇ, ਆਪਣੀ ਰੱਤ ਨਹਾਵੇ,
ਹਾਕਮ, ਦਰਬਾਰੀ ਤੇ ਬੇਗਮ, ਦੀ ਤਿੱਕੜੀ ਮੁਸਕਾਵੇ,
ਮੁੜਕੇ ਟਿਕ ਜਾਂਦੇ ਗੱਦੀ ਦੇ ਪਾਵੇ।" [ਤਿੱਕੜੀ]

ਜੂਨ, 84 ਦੇ ਹਾਦਸੇ ਦਾ ਇਕ ਬਹੁਚਰਚਿਤ, ਪਰ ਭਾਵੁਕ, ਪ੍ਰਤਿਕਰਮ ਹੈ— ਮੋਹਨਜੀਤ ਰਚਿਤ 'ਮੇਰਾ ਸ਼ਹਿਰ ਕਿੱਥੇ ਹੈ ?' ਸ਼ਾਇਰ ਇਸ ਨਜ਼ਮ ਵਿਚ ਸਮਕਾਲੀ

ਸ਼ਾਇਰਾਂ ਨੂੰ ਹਲੂਣਦਾ ਹੋਇਆ ਕਹਿੰਦਾ ਹੈ :

ਤੁਸੀਂ ਜੇ ਬੋਲਦੇ ਨਹੀਂ, ਤਾਂ ਸ਼ਾਇਦ ਸੋਚਦੇ ਹੋ
ਚਿਤਵਦੇ ਹੋ, ਸੁਲਘਦੇ ਹੋ, ਸ਼ਾਇਦ ਆਖਦੇ ਹੋ :
ਜਦ ਕਦੇ ਵੀ ਸਿਰਾਂ ਤੋਂ ਪਾਣੀ ਗੁਜ਼ਰਦਾ ਹੈ
ਆਦਮੀ ਨਹੀਂ, ਉਦੋਂ ਪਰਛਾਵਾਂ ਵਿਚਰਦਾ ਹੈ
ਨਿਹੁੰ ਦੀ ਥਾਵੇਂ, ਸਿਮਟਵਾਂ ਹਿੱਤ ਪਰਚਦਾ ਹੈ
ਚਾਨਣੀ ਸੇਜ ਤੇ ਜਦ ਵੀ ਹਨੇਰਾ ਵਿਚਰਦਾ ਹੈ
ਤਾਂ ਉਦੋਂ ਸ਼ਹਿਰ ਨਹੀਂ, ਸ਼ਹਿਰ ਦੀ ਜੂਨ ਬਚਦੀ ਹੈ
ਲਿਸ਼ਕਦੇ ਮੱਥਿਆਂ ਦੀ ਥਾਂ, ਸੋਚ ਦੀ ਜੂਠ ਬਚਦੀ ਹੈ ।— (ਲੋਅ, ਜੂਨ-ਜੁਲਾਈ 84)

ਇਸ ਕਵਿਤਾ ਦੇ ਜਵਾਬ 'ਚ ਲਿਖੀ ਗਈ ਗੁਲਚੌਹਾਨ ਦੀ ਨਜ਼ਮ ਭਾਵਕ ਤਾਂ ਹੈ, ਪਰ ਉਪਭਾਵਕ ਨਹੀਂ । ਕਵੀ ਦੁਖਾਂਤਕ ਸਥਿਤੀ ਦੇ ਵਿਸ਼ਲੇਸ਼ਣ ਉਪਰੰਤ, ਪਾਰ ਝਾਕ ਕੇ ਉਸਦੇ ਕਾਰਣਾਂ ਨਾਲ ਜਵਾਬਤਲਬੀ ਕਰਨ ਦੀ ਕੋਸ਼ਿਸ਼ ਕਰਦਾ ਹੈ :

ਉਨ੍ਹਾਂ ਤੇਰੇ ਸ਼ਹਿਰ ਨੂੰ ਪਿੱਠ ਪਿਛੇ ਹੱਥ ਬੰਨ੍ਹਕੇ ਗੋਲੀ ਮਾਰ ਦਿੱਤੀ ਹੈ
ਤੇ ਚਾਰ ਦਿਨਾਂ ਤੋਂ ਲਗਾਤਾਰ ਨਿਗਮ ਦੀਆਂ ਗੰਦ-ਗੱਡੀਆਂ 'ਚ ਢੋਂਦੇ ਰਹੇ ਨੇ
ਜੇਕਰ ਗਲਤ ਹੈ ਕੋਈ, ਉਸਦਾ ਨਿਖੇੜਾ ਤਾਂ ਕਰੋ ਯਾਰੋ,
ਸਭ ਨੂੰ ਕਿਉਂ ਉਸਦੀ ਸਜ਼ਾ । (ਲੋਅ, ਅਗਸਤ, 84)

ਤੀਸਰੇ ਪੜਾਅ ਦੌਰਾਨ ਸਾਹਮਣੇ ਆਈਆਂ ਕਵਿਤਾਵਾਂ ਰਲਵੇਂ ਮਿਲਵੇਂ ਪ੍ਰਭਾਵ ਵਾਲੀਆਂ ਕਵਿਤਾਵਾਂ ਹਨ । ਇਨ੍ਹਾਂ ਵਿਚ ਪਿਛਲੇ ਪੜ੍ਹਾਵਾਂ ਦੇ ਪ੍ਰਭਾਵ ਵੀ ਜਾਰੀ ਰਹਿੰਦੇ ਹਨ ਅਤੇ ਨਵੇਂ ਪ੍ਰਭਾਵ ਵੀ ਪੇਸ਼ ਹੁੰਦੇ ਹਨ । ਇਸ ਸਮੇਂ ਮੋਹਨਜੀਤ ਦੀ ਕਵਿਤਾ ਦੇ ਜਵਾਬ ਵਿਚ ਸਰਵਣ ਕੁਮਾਰ ਵਰਮਾ/ਤੇਰਾ ਮੇਰਾ ਸ਼ਹਿਰ; ਸਵਿਤੋਜ/'ਅਰਥੀਆਂ ਤੇ ਕਰਫਿਊ ਨਹੀਂ' ਅਤੇ 'ਮੁਹੱਬਤ ਦੇ ਦੇਸ਼'; ਅਮਰੀਕ ਅਮਨ/ਸਲੀਬ ਤੇ ਮੁਸਕਾਨ, ਰਾਜਬੀਰ/ਮੋਹਨਜੀਤ ਦੇ ਨਾਂ, ਅਤੇ ਸਿੰਘ/ਮੋਹਨਜੀਤ ਨੂੰ, ਆਦਿ ਲਿਖੀਆਂ ਗਈਆਂ । ਸਭ ਤੋਂ ਵਧੇਰੇ ਸਾਰਥਕ ਪ੍ਰਤਿਕਰਮ ਰਾਜਬੀਰ ਦਾ ਹੈ :

ਹੁਣ ਤੇਰਾ ਕੋਈ ਖਾਸ ਸ਼ਹਿਰ ਨਹੀਂ ਹੋ ਸਕਦਾ
ਜਿੱਥੇ ਵੀ ਲੋਕ ਮਰਦੇ ਨੇ, ਕਿੱਲਿਆਂ ਨਾਲ ਬੱਝੇ ਡੰਗਰ ਸੜਦੇ ਨੇ
ਤੇ ਜਿੱਥੇ ਵੀ ਪਾਣੀਆਂ 'ਚ ਜ਼ਹਿਰ ਘੁਲਦੀ ਹੈ
ਕਵੀ ਦਾ ਉਹੋ ਸ਼ਹਿਰ ਹੁੰਦਾ ਹੈ— (ਲੋਅ, ਦਸੰਬਰ 84)

ਉਪਰੋਕਤ ਰਚਨਾਵਾਂ ਤੋਂ ਇਲਾਵਾ ਇਸ ਦੌਰ ਦੀਆਂ ਹੋਰ ਰਚਨਾਵਾਂ ਇਸ ਪ੍ਰਕਾਰ ਹਨ : ਤਾਰਾ ਸਿੰਘ/ਰਿਸ਼ਤੇ ਨਾਤੇ; ਜਗਤਾਰ ਢਾਅ/ਟਿੱਡੀ ਦਲ, ਅਵਤਾਰ/ਦੂਰੀ ਤੋਂ ਡਰ ਲਗਦਾ ਹੈ; ਅਜਾਇਬ ਹੁੰਦਲ/ਗਰੀਟਿੰਗ ਕਾਰਡ; ਗੁਰਚਰਨ ਰਾਮਪੁਰੀ/'ਚੌਰਾਹਾ' ਤੇ 'ਮੰਜ਼ਿਲ'; ਪ੍ਰੀਤਮ ਸਿੰਘ ਸਫੀਰ/ਕੌਣ ਬੇਗੁਨਾਹ ਹੈ; ਤਰਲੋਕ ਸਿੰਘ ਕੰਵਰ/ਚਿੜੀਆਂ ਦਾ ਚੰਬਾ; ਜ਼ੋਰਾ ਸਿੰਘ/ਮੈਂ ਖੌਫਜ਼ਦਾ ਨਹੀਂ; ਮਨਜੀਤ ਟਿਵਾਣਾ/ਸ਼ੱਕ; ਸ਼ਰਨ ਮੱਕੜ/ਰਿਸ਼ਤੇ; ਰਾਹੀ ਮਾਸੂਮ ਰਜ਼ਾ/'ਨਫਰਤ' ਤੇ 'ਲਾਸ਼'; ਕੰਵਰ ਸੁਖਦੇਵ/ਪਾਣੀਆਂ ਨੇ ਕਦੋਂ ਮੁੜਨਾ;

ਅਜਮੇਰ ਗਿੱਲ/ਸਾਨੂੰ ਛੱਡ ਕੇ ਨਾ ਜਾਇਓ; ਦੇਵ/ਦੋ ਬੰਦਰਗਾਹਾਂ ਦੇ ਵਿਚਕਾਰ; ਸੁਰਿੰਦਰ ਧੰਜਲ/ਅਭੁੱਲ ਵਿਰਸੇ ਦੇ ਪੂਜਕ; ਸ਼ਮਸ਼ੇਰ ਸੰਧੂ/'ਛੈਲ-ਪਤੰਗ, ਬਿਰਖ ਤੇ ਅੰਬਰ', ਗੁਰਬਖਸ਼ ਬਾਹਲਵੀ/'ਕਹਾਣੀ ਦੀ ਤੋਰ', ਸੁਖਵਿੰਦਰ ਸਿੰਘ ਕੰਬੋਜ/ਟਿਕਟਿਕ; ਮਨਜੀਤ ਇੰਦਰਾ/ਹਨੇਰਾ, ਪ੍ਰੇਮ ਕੋਟਿਯਾ/ਅਰਜੋਈ, ਜਗਤਾਰ/ਗੀਤ ਕਿ ਮਰਸੀਆ, ਤ੍ਰੈਲੋਚਨ/ਕਾਲੇ ਹਾਸ਼ੀਏ; ਸੁਖਵੰਤ/ਇਮਾਰਤ ਦੇ ਅੰਦਰ ਇਮਾਰਤ ਦੇ ਬਾਹਰ; ਹਰਭਜਨ ਹਲਵਾਰਵੀ/ਚੁੱਪ ਦੀ ਸੀਮਾ; ਦੌਲਤ ਜਲੋਟਾ/ਵਿਦਿਆਰਥੀ ਵਿਦਿਆਰਥੀ ਹਨ; ਇਕਬਾਲ ਰਾਮੂਵਾਲੀਆ/ਪੌਣ ਹੱਥ ਸੁਨੇਹਾ ਨਹੀਂ ਅਤੇ 'ਉਹ ਯੁੱਧ ਨਹੀਂ ਸੀ'; ਕੰਵਰ ਸੁਖਦੇਵ/ਵਾਪਸੀ; ਮਨਮੋਹਨ ਸਿੱਧੂ/ਵੰਝਲੀ; ਦਰਸ਼ਨ ਬੁਲੰਦਵੀ/ਦੇਸੀ ਅੰਗਰੇਜ਼; ਤਰਸੇਮ ਗੁਜਰਾਲ/ਜੰਗਲੀ ਮੌਸਮ; ਭਗਵਾਨ ਢਿੱਲੋਂ/ਨੀਲਾ ਤਾਰਾ; ਮਨਮੋਹਨ ਸਿੰਘ ਦਾਊਂ/ਸਿਫਤੀ ਦਾ ਘਰ ਮਕਤਲ ਬਣਿਆ; ਭਗਤ ਰਾਮ ਸ਼ਰਮਾ/ਤੂੰ ਨਾ ਆਵੀਂ, ਜਗਤਾਰ ਢਾਅ/ਜਾਗਦੀ ਅੱਖ ਦਾ ਦਰਦ; ਪਾਲ ਕੌਰ/ਟਾਂਕ ਜਿਸਤ ਹਿੰਦਸੇ; ਜਸਬੀਰ ਕੌਰ/ਉਹ ਪੁੱਛਦੇ ਨੇ; ਤਰਸੇਮ/ਮਲਕਾ ਏ ਸਲਤਨਤ; ਜਗਤਾਰ/ਭੁੱਖ ਦਾ ਮਰਸੀਆ; ਚਰਨ ਸਿੰਘ/ਸ਼ਨਾਸਾ; ਜਸਵੰਤ ਦੀਦ/ਬੱਚੇ ਤੋਂ ਡਰਦੀ ਕਵਿਤਾ, ਇਕਬਾਲਦੀਪ/ਬੇਚਾਰਗੀ, ਜਗੀਰ ਕਾਹਲੋਂ/ਬਿਨ ਸਿਰਨਾਵਿਉਂ; ਜਗਤਾਰ ਜੀਤ/ਵਤਨ ਦੇ ਨਾਂ; ਦਲਬੀਰ ਚੇਤਨ/ਇਕ ਖ਼ਤ ਤੇਰੇ ਨਾਂ; ਭੁਪਿੰਦਰ ਬੱਗਾ/ਇਕ ਉਦਾਸ ਖ਼ਤ ਦਾ ਸਫਰ/ਅਤੈ ਸਿੰਘ/'ਦਰਸ਼ਨ ਗਾਥਾ', 'ਜਦੋਂ ਹੜ੍ਹ ਆਉਂਦਾ ਹੈ' ਅਤੇ 'ਮਨੁਖ ਦਾ ਦਿਲ'; ਸੁਰਜੀਤ ਪਾਤਰ/ਜੰਗਲ ਆਦਿ।

ਇਕਬਾਲ ਰਾਮੂਵਾਲੀਆ ਫਿਰਕਾਪ੍ਰਸਤੀ ਦੀ ਹਨੇਰੀ ਵਿਚ ਆਪਣੀ ਸਥਿਤੀ ਨੂੰ ਚੇਤਨ ਤੌਰ 'ਤੇ ਇਸਤਰ੍ਹਾਂ ਨਿਸਚਤ ਕਰਦਾ ਹੈ :—

ਉਹ ਯੁੱਧ ਨਹੀਂ ਸੀ, ਜੋ ਗਰੰਥਾਂ ਦੀਆਂ ਜਿਲਦਾਂ ਨਾਲ ਲੜਿਆ ਗਿਆ।
ਉਹ ਯੁੱਧ ਨਹੀਂ ਸੀ, ਜੋ ਸਾੜੀ ਦੀ ਛਾਂ ਹੇਠ ਪਾਲਿਆ ਗਿਆ।
ਉਹ ਯੁੱਧ ਨਹੀਂ ਸੀ, ਜੋ ਸੰਦੂਕੜੀਆਂ ਦੇ ਚੁਗਣ ਲਈ ਖਿਲਾਰਿਆ ਗਿਆ।
ਉਹ ਯੁੱਧ ਦੀ ਤੌਹੀਨ ਸੀ, ਮਿੱਤਰੋ, ਤੇ ਹਥਿਆਰਾਂ ਦੀ ਬੇਅਦਬੀ,
ਤਾਰੀਖ ਤਾਂ ਸ਼ਾਂਇਦ ਉਸਨੂੰ ਵੀ ਯੁੱਧ ਹੀ ਕਹਿ ਦੇਵੇ। (ਲੋਅ, ਮਾਰਚ 85)

ਬਹੁਤ ਸਾਰੇ ਕਵੀਆਂ ਨੇ ਵਰਤਮਾਨ ਪਰਿਸਥਿਤੀਆਂ ਵਿਚ 1947 ਨੂੰ ਯਾਦ ਕੀਤਾ ਹੈ। ਤੇ ਅਜਿਹਾ ਜਾਇਜ਼ ਵੀ ਹੈ। ਸਮਾਜਕ ਤੇ ਰਾਜਨੀਤਕ ਹਾਲਾਤ ਦੇ ਪਿਛਲੇ ਕੁੱਝ ਸਾਲਾਂ ਤੋਂ ਇਕ ਖਾਸ ਦਿਸ਼ਾ ਵੱਲ ਵਿਕਸਤ ਹੋਣ ਕਾਰਣ ਲਗਪਗ ਹਰ ਪੰਜਾਬੀ ਫਿਰਕੂ ਲੀਹਾਂ 'ਤੇ ਸੋਚਣ ਲੱਗ ਪਿਆ ਸੀ। ਬੁੱਧੀਜੀਵੀ ਵਰਗ ਆਪਣੀ ਫਿਰਕੂ ਸੋਚ ਲਈ ਤਾਰਕਿਕ ਆਧਾਰ ਲੱਭਣ ਲੱਗ ਪਿਆ ਸੀ। ਕੁਝ ਕਵੀਆਂ ਨੇ ਇਸ ਤਰ੍ਹਾਂ ਦੀ ਸੋਚ ਵਾਲੀਆਂ ਰਚਨਾਵਾਂ ਵੀ ਲਿਖੀਆਂ ਹਨ। ਮਸਲਨ :—ਸੁਰਿੰਦਰ ਧੰਜਲ/ਅਭੁੱਲ ਵਿਰਸੇ ਦੇ ਪੂਜਕ; ਮਨਮੋਹਨ ਸਿੰਘ ਦਾਊਂ/ਸਿਫਤੀ ਦਾ ਘਰ ਮਕਤਲ ਬਣਿਆ, ਤੇ ਦਲਬੀਰ ਚੇਤਨ/ਇਕ ਖ਼ਤ ਤੇਰੇ ਨਾਂ, ਆਦਿ। ਇਨ੍ਹਾਂ ਕਵਿਤਾਵਾਂ ਵਿਚ ਕਵੀ ਇਕ ਫਿਰਕੇ ਨਾਲ ਖੜ੍ਹਾ ਦਿਸਦਾ ਹੈ। ਇਹ ਵੱਖਰੀ ਗਲ ਹੈ ਕਿ ਉਹਦੀ ਗਲਤੀ ਦੀ ਜ਼ਿੰਮੇਂਵਾਰ ਧਿਰ ਪ੍ਰਤੀ ਵਿਰੋਧਤਾ ਜਾਇਜ਼ ਹੈ।

ਦੂਸਰੇ ਪਾਸੇ ਬਹੁਤ ਸਾਰੀਆਂ ਕਵਿਤਾਵਾਂ ਵਿਚ ਮਾਨਵਵਾਦ ਤੇ ਆਪਸੀ ਭਾਈਚਾਰੇ ਦਾ ਪ੍ਰਚਾਰ ਕੀਤਾ ਗਿਆ ਹੈ। ਪਰੰਤੂ ਬਹੁਤੀ ਵਾਰ ਇਹ ਮਾਨਵਵਾਦ ਵਿਵਹਾਰਕ ਅਤੇ ਸਿਧਾਂਤਕ ਆਧਾਰ ਨਾ ਹੋਣ ਕਰਕੇ ਨਿਰਾਰਥਕ ਹੋ ਕੇ ਰਹਿ ਜਾਂਦਾ ਹੈ। ਕਵੀ ਬਹੁਤ ਕੁਝ ਲਿਖਣ ਉਪਰੰਤ ਵੀ ਕੋਈ ਪ੍ਰਭਾਵ ਨਹੀਂ ਉਤਪੰਨ ਕਰ ਸਕਦਾ। ਇਸ ਸੰਬੰਧੀ ਮਾਓ ਜ਼ੇ ਤੁੰਗ ਦਾ ਇਕ ਕਥਨ ਵਿਚਾਰ ਯੋਗ ਹੈ :

> "ਜਿੱਥੋਂ ਤਕ ਮਾਨਵਤਾ ਲਈ ਤਥਾ ਥਿਤ, ਪਿਆਰ ਦਾ ਸੰਬੰਧ ਹੈ, ਅਜਿਹੇ ਕਿਸੇ ਸਰਬਗ੍ਰਾਹੀ ਪਿਆਰ ਦੀ ਹੋਂਦ ਨਹੀਂ ਰਹੀ, ਕਿਉਂਕਿ ਮਾਨਵਤਾ ਵੀ ਵਰਗਾਂ ਵਿਚ ਵੰਡੀ ਹੋਈ ਸੀ।"

ਜਿੱਥੋਂ ਤੱਕ ਮਾਨਵਵਾਦ ਦਾ ਸੰਕਲਪ ਮਾਰਕਸਵਾਦੀ ਸਿਧਾਂਤ ਦੇ ਅੰਤਰਰਾਸ਼ਟਰਵਾਦ' ਨਾਲ ਸਮਰੂਪ ਹੁੰਦਾ ਹੈ (ਮਸਲਨ : ਦੁਨੀਆਂ ਭਰ ਦੇ ਮਿਹਨਤਕਸ਼ ਇਕ ਹੋ ਜਾਓ), ਉਥੋਂ ਤੱਕ ਹੀ ਇਹ ਸਾਰਥਕ ਹੈ, ਨਹੀਂ ਤਾਂ ਇਹ ਨਿਪੁੰਸਕ ਹੈ, ਨਿਰਾਰਥਕ ਹੈ। ਬਹੁਤੇ ਚੇਤੰਨ ਕਵੀਆਂ ਨੇ ਵੀ ਫਿਰਕਾਪ੍ਰਸਤੀ ਦੇ ਖਿਲਾਫ ਜਿਹੜਾ ਮਾਨਵਵਾਦੀ ਨਜ਼ਰੀਆ ਅਪਣਾਇਆ ਹੈ, ਉਹ ਹਾਕਮ ਜਮਾਤਾਂ ਦੇ ਉਸ ਮਾਨਵਵਾਦ ਨਾਲੋਂ ਬਹੁਤਾ ਭਿੰਨ ਨਹੀਂ, ਜਿਹੜਾ ਉਹ 'ਵੱਖਵਾਦ ਨੂੰ ਨਿੰਦਣ ਅਤੇ ਕੇਂਦਰ ਨੂੰ ਮਜ਼ਬੂਤ ਕਰਨ ਲਈ ਪ੍ਰਚਾਰਦੀਆਂ ਹਨ। ਸੰਤੋਖ ਸਿੰਘ ਧੀਰ/ਲਾਅਨਤ ਓਸ ਕਲਮ ਦੇ (ਪ੍ਰੀਤਲੜੀ ਨਵੰਬਰ 84); ਸੋਭਾਕਰ/ਇਕ ਪਲ ਏਧਰ ਵੀ (ਪ੍ਰੀਤ ਲੜੀ ਸਤੰਬਰ, 85), ਤਾਰਾ ਸਿੰਘ/ਰਿਸ਼ਤੇ ਨਾਤੇ (ਆਰਸੀ ਫਰਵਰੀ 85), ਸੁਰਜੀਤ ਭੁੱਲਰ/ਮੁਕਤੀ (ਲੋਅ ਅਗਸਤ 84); ਫ਼ਤਹਿਜੀਤ/ਮੰਗ (ਸਿਰਜਣਾ-ਅਪ੍ਰੈਲ-ਜੂਨ 84) ਇਸ ਵਿਸ਼ੇ 'ਤੇ ਕੁੱਝ ਪ੍ਰਤੀਨਿਧ ਕਵਿਤਾਵਾਂ ਹਨ।

ਜਿਹੜੀਆਂ ਕਵਿਤਾਵਾਂ ਆਧੁਨਿਕ ਪੰਜਾਬੀ ਕਵਿਤਾ ਦੀ ਪ੍ਰਾਪਤੀ ਕਹੀਆਂ ਜਾ ਸਕਦੀਆਂ ਹਨ ਉਨ੍ਹਾਂ ਵਿਚੋਂ ਜਗੀਰ ਕਾਹਲੋਂ/ਬਿਨ ਸਿਰਨਾਵਿਓਂ; ਅਤੈ ਸਿੰਘ/ਜਦੋਂ ਹੜ੍ਹ ਆਉਂਦਾ ਹੈ ਅਤੇ ਜੋਗਾ ਸਿੰਘ/ਮੈਂ ਖੌਫਜ਼ਦਾ ਨਹੀਂ, ਆਦਿ ਪ੍ਰਮੁੱਖ ਹਨ। ਇਨ੍ਹਾਂ ਕਵਿਤਾਵਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਸਿਰਫ ਵਿਆਖਿਆ ਤੱਕ ਸੀਮਿਤ ਨਹੀਂ ਹਨ। ਇਹ ਵਿਆਖਿਆ ਤੋਂ ਪਾਰ ਵੀ ਝਾਕਣ ਦੀ ਕੋਸ਼ਿਸ਼ ਕਰਦੀਆਂ ਦਿਸਦੀਆਂ ਹਨ। ਲੋਅ, ਅਕਤੂਬਰ-ਨਵੰਬਰ 84 ਵਿਚ ਛਪੀ ਜਗਤਾਰ ਦੀ ਨਜ਼ਮ 'ਗੀਤ ਕਿ ਮਰਸੀਆ' ਦੀਆਂ ਨਿਮਨ ਲਿਖਤ ਸਤਰਾਂ ਦ੍ਰਿਸ਼ਟੀ ਗੋਚਰ ਹਨ :

> "ਅਸੀਂ ਹਾਂ ਭਾਵੇਂ ਖਾਕ ਨਿਮਾਣੀ
> ਪਰ ਜੇ 'ਨੇਰੀ ਬਣ ਕੇ ਉਠੀਏ, ਜਾਣ ਸਿੰਘਾਸਣ ਡੋਲ।
> ਸੂਰਜ ਨੂੰ ਵੀ ਖਾ ਜਾਏ ਫਿਰ, ਇਹ ਮਿੱਟੀ ਅਣਭੋਲ
> ਅਜੇ ਸਮਾਂ ਹੈ ਅਜੇ ਸਮ੍ਹਲ ਜਾ, ਨਾ ਕਰ ਬੋਲ ਕੁਬੋਲ।"

ਇਥੇ ਕਵੀ ਦਾ ਰੋਹ ਇਸ ਕਾਰਨ ਉਪਭਾਵਕ ਹੈ ਕਿ ਯਥਾਰਥ ਦਾ ਇਸਨੂੰ ਮਿਲਵਰਤਣ ਪ੍ਰਾਪਤ ਨਹੀਂ। ਖਾਕ ਨਿਮਾਣੀ ਬੇਬਸ ਹੈ, ਉਸਦੇ ਉਠਣ 'ਚ ਹਾਲੇ ਦੇਰ ਜਾਪਦੀ ਹੈ, ਤਦੇ ਸਿੰਘਾਸਣ ਕਾਇਮ ਹੈ, ਡੋਲਦਾ ਨਹੀਂ। ਇਸੇ ਕਰਕੇ ਕਵੀ ਦਾ ਰੋਹ ਬੇਬਸੀ ਦੀ ਹੂਕ ਬਣਕੇ ਰਹਿ ਗਿਆ ਹੈ। ਦੂਸਰੇ ਪਾਸੇ ਜਗੀਰ ਕਾਹਲੋਂ ਦੀ ਨਜ਼ਮ ਦੀਆਂ

ਸਤਰਾ ਹਾਜ਼ਰ ਨੇ :

ਭੇਡ ਬਦਲੇ ਪਿੰਡ ਫਾਹੇ ਲਾਉਣਾ, ਉਹਦੇ ਲਈ ਮਹਿਜ਼ ਇਕ ਮੁਹਾਵਰਾ ਹੁੰਦਾ ਸੀ
ਜੋ ਅੱਜ ਮੁਕੰਮਲ ਵਾਕ ਬਣ ਗਿਆ ਏ...
ਉਹ ਬਾਖੂਬੀ ਜਾਣਦਾ ਏ, ਕਿ ਰੁੱਖਾਂ ਦੇ ਡਿੱਗਣ ਨਾਲ ਧਰਤੀ ਕੰਬਦੀ ਏ
ਧਰਤੀ ਮਾਂ ਏਂ, ਜੋ ਸਭ ਰੁੱਖਾਂ ਨੂੰ ਜੰਮਦੀ ਏ
ਤੇ ਸਾਂਵੀਂ ਪੀੜ ਵਿਅੰਮਦੀ ਏ
ਫਿਰ ਚੰਦਨ, ਟਾਹਲੀ ਤੇ ਕਿੱਕਰ 'ਚ ਫਰਕ ਕੇਹਾ ?
ਉਹ ਅੱਜ ਘਰ-ਹੀਣ, ਨੇਤਰ ਹੀਣ, ਸੁਰ ਹੀਣ,
ਹੀਣ ਦਰ ਹੀਣ ਹੋਇਆ,
ਰੁੱਖ ਦੇ ਇਕ ਟਾਹਣ ਨਾਲ ਲਟਕਦਾ ਹੋਇਆ
ਵਿਲਕ ਰਿਹਾ ਏ ਤੇ ਸਮਾ ਹੌਲੀ ਹੌਲੀ ਉਹਦੀ ਮੁੱਠੀ 'ਚੋਂ ਤਿਲਕ ਰਿਹਾ ਏ
ਪਰ ਸ਼ੁਕਰ ਐ ਕਿ ਉਹਦੀ ਖੋਪੜੀ ਅਜੇ ਵੀ ਸਾਲਮ ਸਬੂਤ ਐ
ਖੋਪੜੀ ਕਿ ਜਿਸ 'ਚ ਕਾਰੀਗਰ ਏ
ਅੰਨ ਦਾਤਾ ਏ, ਕਵੀ ਏ, ਬੁੱਧੀਜੀਵੀ ਏ,
ਤੇ ਜਿਹਨਾਂ ਦੀ ਹੋਂਦ ਸਦੀਵੀ ਏ ।" (ਲੋਅ, ਮਾਰਚ 85)

ਜੰਗਾ ਸਿੰਘ ਦੀ ਨਜ਼ਮ 'ਮੈਂ ਖੌਫਜ਼ਦਾ ਨਹੀਂ' ਦੀਆਂ ਨਿਮਨ ਲਿਖਤ ਸਤਰਾਂ ਤੋਂ ਬਿਨਾਂ ਜ਼ਿਕਰ ਅਧੂਰਾ ਰਹੇਗਾ :—

"ਮੇਰੇ ਪਿਆਰੇ ਦੋਸਤ ! ਅਸੀਂ ਤੁਸੀਂ ਖੁੱਥਿਆਂ ਆਹਲਣਿਆਂ 'ਚੋਂ ਜਲਾਵਤਨ ਹੋਏ ਪੰਛੀ ਹਾਂ
ਤੇ ਕਿਸੇ ਇੱਲ ਦੀ ਝਪਟ ਦੀ ਲਗਾਤਾਰ ਇੰਤਜ਼ਾਰ 'ਚ ਬੈਠੇ ਹਾਂ
ਘੜੀ ਦੀ ਟਿਕ ਟਿਕ ਦੀ ਆਵਾਜ਼ ਸੁਣਦੇ ਸੁਣਦੇ ਉਸ ਆਲਮ ਨੂੰ ਅਗਾਊਂ ਚਿਤਵ ਰਹੇ ਹਾਂ
ਜਦੋਂ ਇੱਲ ਆਏਗੀ ਤੇ ਸਾਨੂੰ ਆਪਣੀਆਂ ਖੂੰਖਾਰ ਨਹੁੰਦਰਾਂ 'ਚ ਦਬੋਚ ਕੇ ਲੈ ਜਾਏਗੀ
ਪਰ ਫੇਰ ਵੀ ਮੈਂ ਖ਼ੌਫਜ਼ਦਾ ਨਹੀਂ
ਮੌਤ ਤੋਂ ਪਹਿਲਾਂ ਮੌਤ ਦੇ ਅਮਲ ਨੂੰ ਤੱਕ ਲੈਣਾ, ਆਦਮੀ ਨੂੰ ਭੈਅ ਮੁਕਤ ਕਰ ਜਾਂਦਾ ਹੈ !
ਹਾਂ, ਇਸ ਤੋਂ ਪਹਿਲਾਂ, ਕਿ ਇਹ ਸਭ ਕੁੱਝ ਵਾਪਰ ਜਾਵੇ
ਆ ਯਾਰਾ ਰੋਹੀਆਂ ਬੀਜੀਏ ! ਤੇ ਉਜੜੇ ਖੇਤਾਂ ਨੂੰ ਵਸਾ ਲਈਏ !
ਜੇ ਫਿਰ ਇਹ ਵੀ ਨਹੀਂ ਕਰ ਸਕਦੇ, ਤਾਂ ਇਸ ਕਾਲੀ ਹਨੇਰੀ ਰਾਤ ਵਿਚ
ਕੁੱਝ ਦੀਵੇ ਬਾਲ ਕੇ ਨਦੀ ਦੀ ਹਿੱਕ 'ਤੇ ਤੈਰਾਅ ਦੇਈਏ... o

[ਸਰਕਾਰੀ ਕਾਲਿਜ, ਜ਼ੀਰਾ, ਜ਼ਿਲਾ ਫੀਰੋਜ਼ਪੁਰ]

ਸਰਬਜੀਤ ਸਿੰਘ ਬੇਦੀ

# ਨਾਟਕੀ ਮੈਟਾਫਰ ਦੀ ਤਲਾਸ਼—'ਫਰਸ਼ ਵਿਚ ਉਗਿਆ ਰੁੱਖ'

'ਫਰਸ਼ ਵਿਚ ਉਗਿਆ ਰੁੱਖ' ਦਾ ਮੰਚਨ ਪੰਜਾਬੀ ਰੰਗ ਮੰਚ ਲਈ ਨਵੀਆਂ ਸੰਭਾਵਨਾਵਾਂ ਲੈ ਕੇ ਆਇਆ ਹੈ। ਇਹ ਸੰਭਾਵਨਾਵਾਂ ਥੀਏਟਰ ਨੂੰ ਇਕ ਮੈਟਾਫਰ ਵਜੋਂ ਸਿਰਜਣ ਤੇ ਵੇਖ ਸਕਣ ਦੀ ਸਮਰੱਥਾ ਰੱਖਦੀਆਂ ਹਨ। ਇਸ ਨਾਟਕ ਦਾ ਮੰਚਨ ਸਮੱਸਿਆਵਾਂ ਤੇ ਸਥਿਤੀਆਂ ਨੂੰ ਸਮਝਣ ਬੁੱਝਣ ਤੋਂ ਵੱਧ, ਵੇਖ ਸਕਣ ਦੀਆਂ ਸੰਭਾਵਨਾਵਾਂ ਨਾਲ ਸਾਡਾ ਤੁਆਰਫ਼ ਕਰਵਾਉਂਦਾ ਹੈ।

ਜ਼ਿੰਦਗੀ ਤੇ ਜ਼ਿੰਦਗੀ ਦੀਆਂ ਸਮੱਸਿਆਵਾਂ ਆਪਣੇ ਮੂਲ ਰੂਪ ਵਿਚ ਅਜਿਹੀਆਂ ਹਨ ਜਿਨ੍ਹਾਂ ਨੂੰ ਅਸੀਂ ਵਿਆਖਿਆ ਨਹੀਂ ਦੇ ਸਕਦੇ। ਕੁਝ ਸਮੱਸਿਆਵਾਂ ਏਨੀਆਂ ਤਰਲ ਹੁੰਦੀਆਂ ਹਨ ਕਿ ਸਾਨੂੰ ਇੰਜ ਉਹਨਾਂ ਦੀ ਨਾਭੀ ਨਹੀਂ ਲੱਭਦੀ; ਹਾਂ, ਉਹਨਾਂ ਨੂੰ ਗਲਪ ਰਾਹੀਂ, ਮੈਟਾਫ਼ਰ ਰਾਹੀਂ ਅਸੀਂ ਬਿਆਨ ਦੇ ਸਕਦੇ ਹਾਂ, ਉਹਨਾਂ ਨੂੰ ਇਕ ਜੈਸਚਰ ਵਿਚ ਅਸੀਂ ਪਹਿਚਾਣ ਸਕਦੇ ਹਾਂ। ਇਹ ਕਿਰਤ ਇਸ ਚੇਤਨਾ ਦੀ ਸਾਨੂੰ ਸੋਝੀ ਕਰਵਾਉਂਦੀ ਹੈ। ਨਾਟਕ ਵਿਚਲੀਆਂ ਸਥਿਤੀਆਂ ਦੇ ਆਸ ਪਾਸ ਪਏ ਸੰਵਾਦ, ਲੰਬੀਆਂ ਚੁੱਪਾਂ, ਮੂਕ ਅਭਿਨੈ, ਤੇ ਇਹਨਾਂ ਦੁਆਲੇ ਵਲਿਆ ਵਸਤੂ ਜਗਤ, ਚਿੰਨ੍ਹ ਰੂਪ ਅਖਤਿਆਰ ਕਰਦਾ ਸੰਪੂਰਣ ਨਾਟਕੀ ਮੈਟਾਫਰ ਦੀ ਸਿਰਜਣਾ ਕਰਦਾ ਹੈ। ਸੰਚਾਰ ਦੀਆਂ ਭਾਸ਼ਾਈ ਤੇ ਗੈਰ ਭਾਸ਼ਾਈ ਜੁਗਤਾਂ ਆਪਣੀ ਸੰਪੂਰਣਤਾ ਵਿਚ ਨਾਟਕੀ ਮੈਟਾਫਰ ਸਿਰਜਣ ਵਿਚ ਕਾਰਜਸ਼ੀਲ ਹਨ।

ਇਹ ਨਾਟਕੀ ਰਚਨਾ ਇਕ ਆਮ ਅਰਥਾਂ ਵਾਲੇ ਸੰਚਾਰ ਨੂੰ ਨਾਲ ਰੱਖਦਿਆਂ, ਇਕ ਪ੍ਰਤਿਸੰਚਾਰ ਦੀ ਰੁਚੀ ਰੱਖਦੀ ਹੈ। ਇਥੇ ਭਾਸ਼ਾ ਦੇ ਅਰਥ ਕੇਵਲ ਵਰਤੇ ਗਏ ਸ਼ਬਦਾਂ ਤਕ ਸੀਮਤ ਨਹੀਂ, ਇਥੇ ਸੰਵਾਦ ਦਾ ਸਾਰਾ ਕੁਝ ਯਕਦਮ ਹੰਢਾਉਣਸਾਰ ਨਹੀਂ, ਸਗੋਂ ਇਸ ਦੇ ਅੱਗੇ ਪਿੱਛੇ ਤੇ ਆਸੇ ਪਾਸੇ ਵੀ ਬਹੁਤ ਕੁਝ ਪਿਆ ਹੈ। ਇਸ ਦਾ ਲੱਛਣ 'ਘਣਤਾ' ਹੈ।

ਰੁੱਖ ਏਥੇ ਸਾਧਾਰਣ ਅਰਥਾਂ ਨਾਲੋਂ ਟੁੱਟ ਕੇ ਪੇਸ਼ ਹੋਇਆ ਹੈ। ਇਸ ਦੀ ਮੈਟਾਫਰਿਕ ਵੈਲਯੂ ਫਰਸ਼ ਤੇ ਬੈੱਡਰੂਮ ਦੇ ਰਿਸ਼ਤੇ ਵਿਚ ਪਈ ਹੋਈ ਹੈ। ਇਸ ਨੂੰ ਅਸੀਂ ਦੋ ਪੱਧਰਾਂ ਉਤੇ ਪਹਿਚਾਣ ਸਕਦੇ ਹਾਂ। ਇਕ ਰੁੱਖ ਨੂੰ ਆਪਣੇ ਹੀ ਵਰਗ ਵਿਚਲੇ ਰਿਸ਼ਤੇ ਦੀ ਪੱਧਰ ਉਤੇ ਤੇ ਦੂਸਰਾ ਰੁੱਖ ਨੂੰ ਸੰਪੂਰਨ ਨਾਟਕੀ ਸੰਵਾਦ ਤੇ ਹੋਰਨਾਂ ਚਿੰਨ੍ਹਾਂ ਨਾਲ ਰਿਸ਼ਤਿਆਂ ਦੀ ਪੱਧਰ ਉਤੇ। ਇਸ ਦੀ ਪਹਿਲੀ ਪਹਿਚਾਣ ਪਲਾਟ ਤੇ ਰੁੱਖ ਦੀ ਵਰਗਤਾ ਤੇ ਵੱਖਰਤਾ ਵਿਚ ਵੇਖੀ ਜਾ ਸਕਦੀ ਹੈ। ਰੁੱਖ ਤੇ ਪਲਾਟ ਵੱਖ ਵੱਖ ਰੀਲੇਸ਼ਨਜ਼ ਵਿਚ ਵੱਖੋ ਵੱਖ ਸਥਿਤੀਆਂ ਵਿਚ ਵੱਖ ਵੱਖ ਅਰਥ ਸਿਰਜਦੇ ਹਨ। ਰੁੱਖ ਨੂੰ ਵਸਤੂ ਜਗਤ ਵਿਚਲੇ ਹੋਰਨਾਂ ਚਿੰਨ੍ਹਾਂ ਮਸਲਨ ਬੈੱਡਰੂਮ, ਫਰਸ਼, ਲਾਅਨ, ਜੰਗਲ, ਬਾਊਂਡਰੀਵਾਲ ਨਾਲ ਰਿਸ਼ਤੇ ਦੇ ਪ੍ਰਸੰਗ ਵਿਚ ਰੱਖਿਆਂ ਇਹਨਾਂ ਵਿਚਲੀ ਵਰਗਤਾ ਤੇ ਵੱਖਰਤਾ ਵੱਖ ਵੱਖ ਅਰਥ ਉਜਾਗਰ ਕਰ ਰਹੀ ਹੈ ਤੇ ਇਸੇ

ਵਿਚ ਸਮੱਸਿਆ ਦੀ ਪਹਿਚਾਣ ਪਈ ਹੈ।

ਰੁੱਖ ਨੂੰ ਇਹਨਾਂ ਰਿਸ਼ਤਿਆਂ ਦੇ ਪ੍ਰਸੰਗ ਵਿਚ ਪੜ੍ਹਦਿਆਂ ਵੇਖਦਿਆਂ ਇਕ ਹੋਰ ਰਿਸ਼ਤਾ ਬਹੁਤ ਮਹੱਤਵਪੂਰਨ ਹੈ ਜੋ ਗਮਲੇ ਵਿਚਲੇ ਪਲਾਂਟ ਤੇ ਉਹਨਾਂ ਦੇ ਰੱਖਣ-ਸਥਾਨ ਦੇ ਰਿਸ਼ਤਿਆਂ ਵਿਚ ਪਿਆ ਹੈ ਤੇ ਨਾਟਕੀ ਮੈਟਾਫਰ ਨੂੰ ਹੋਰ ਉਘਾੜਦਾ ਹੈ । 'ਇੰਨਡੋਰ ਪਲਾਂਟਿੰਗ' ਦੀ ਗੱਲ ਕਰਦਿਆਂ ਵੀਨਾ ਕਹਿੰਦੀ ਹੈ : ਡਰਾਇੰਗ ਰੂਮ ਵਿਚ ਚਾਰ ਗਮਲੇ, ਪੋਰਚ ਵਿਚ ਤਿੰਨ ਗਮਲੇ, ਬੈਲਕੋਨੀ ਵਿਚ ਦੋ ਗਮਲੇ ਤੇ ਬੈੱਡਰੂਮ ਵਿਚ ਇਕ ਗਮਲਾ।''

ਇਸ ਸਹਿਜ ਸੁਭਾ ਲੱਗਦੇ ਸੰਵਾਦ ਦੀ ਚਿਹਨਾਤਮਕ ਵੈਲਯੂ ਬੜੀ ਹੀ ਮਹੱਤਵ ਪੂਰਨ ਹੈ। ਪ੍ਰਕਿਰਤਿਕ ਸ਼ਕਤੀਆਂ ਦਾ ਸੰਤੁਲਨ ਏਥੇ ਗਮਲੇ ਵਿਚ ਲੱਗੇ ਰੁੱਖ ਜਾਂ ਪਲਾਂਟ ਵਜੋਂ ਪੇਸ਼ ਹੋਇਆ ਹੈ। ਇਸ ਦੇ ਨਾਲ ਹੀ ਇਹਨਾਂ ਗਮਲਿਆਂ ਦੀ ਗਿਣਤੀ ਡਰਾਇੰਗ ਰੂਮ ਤੋਂ ਬੈੱਡਰੂਮ ਤਕ ਘਟਦੀ ਘਟਦੀ ਸਿਫ਼ਰ ਤਕ ਰਹਿ ਜਾਂਦੀ ਹੈ ਇਹ ਮਨੁੱਖ ਦੇ ਪ੍ਰਕਿਰਤੀ ਦੇ ਜਿਉਂਦੇ ਜਾਗਦੇ ਰਿਸ਼ਤੇ ਤੋਂ ਸੰਸਕ੍ਰਿਤੀ ਦੇ ਮੁਰਦਾ ਹੋਏ ਰਿਸ਼ਤੇ ਤਕ ਦਾ ਸਫ਼ਰ ਹੈ। ਬੈੱਡਰੂਮ ਏਥੇ ਸਾਡੇ ਸੰਸਕ੍ਰਿਤਕ ਰਿਸ਼ਤਿਆਂ ਦੇ ਜੜ੍ਹ ਹੋਏ ਰੂਪ ਵਜੋਂ ਪੇਸ਼ ਹੈ, ਇਕ ਟੈਬੂ, ਇਕ ਵਲਗਣ, ਇਕ ਵਰਜਣ ਦਾ ਅਹਿਸਾਸ। ਪਤੀ ਪਤਨੀ ਦਾ ਪ੍ਰਕਿਰਤਕ ਰਿਸ਼ਤਾ ਮੂਲ ਰੂਪ ਵਿਚ ਔਰਤ ਤੇ ਮਰਦ ਵਾਲਾ ਹੈ ਪਰ ਬੈੱਡਰੂਮ ਇਸ ਰਿਸ਼ਤੇ ਨੂੰ ਤੋੜ ਕੇ ਸੰਸਕ੍ਰਿਤਕ ਰਿਸ਼ਤਾ ਬਣਾਉਂਦਾ ਹੈ। ਪਰ ਧਿਆਨ ਯੋਗ ਗੱਲ ਇਹ ਹੈ ਕਿ ਏਥੇ ਬੈੱਡਰੂਮ ਨਿਯੰਤਰਣ ਵਜੋਂ ਨਹੀਂ ਸਗੋਂ ਯੰਤਰਣ ਵਜੋਂ ਪੇਸ਼ ਹੋਇਆ ਹੈ। ਇਸੇ ਲਈ ਚਾਚਾ ਦਲੀਲ ਸਿੰਘ ਇਹ ਸੰਕੇਤ ਕਰਦਾ ਹੈ : ਬੈੱਡਰੂਮ ਵਿਚ ਬਿਲਕੁਲ ਨਹੀਂ, ਬੈੱਡਰੂਮ ਵਿਚ ਗਮਲੇ ਦੀ ਕੋਈ ਦਲੀਲ ਨਹੀਂ।

ਇਸ ਤਰ੍ਹਾਂ ਨਾਟਕ ਵਿਚਲੀਆਂ ਵਸਤਾਂ, ਵਿਹਾਰ ਤੇ ਰਿਸ਼ਤੇ ਆਪਣੇ ਬੁਨਿਆਦੀ ਪ੍ਰਯੋਜਨ ਨੂੰ ਲਗਪਗ ਤਿਆਗਦਿਆ, ਸੰਚਾਰ-ਮਾਧਿਅਮ ਵਜੋਂ ਕਾਰਜਸ਼ੀਲ ਹਨ। ਵਸਤੂ ਜਗਤ ਦੀਆਂ ਹੋਂਦਾਂ ਇਕ ਰਿਸ਼ਤੇ ਵਿਚ ਚਿੰਨ੍ਹ ਰੂਪ ਅਖਤਿਆਰ ਕਰ ਗਈਆਂ ਹਨ। ਇਸ ਨਾਟਕੀ ਜਗਤ ਦੇ ਚਿੰਨ੍ਹ ਪ੍ਰਬੰਧ ਵਿਚ, ਨਿੰਬੂ ਪਾਣੀ ਤੇ ਚਾਹ ਦੀ ਪਸੰਦ ਨੇੜਤਾ ਦੂਰੀ ਦੇ ਅਹਿਸਾਸ ਵਜੋਂ, ਗੰਦ ਤੇ ਸਫਾਈ, ਸ਼ੀਸ਼ੇ ਸਾਫ਼ ਕਰਨੇ, ਗ੍ਰਹਿਸਥੀ ਜੀਵਨ ਦੀ ਝਾੜ ਪੂੰਜ ਵਜੋਂ, ਬੋਤਲਾਂ ਦਾ ਭਰਿਆ ਹੋਣਾ ਤੇ ਅੱਧਾ ਹੋਣਾ ਸੰਪੂਰਨਤਾ ਤੇ ਅਪੂਰਨਤਾ ਵਜੋਂ, ਕੱਚ ਦੀਆਂ ਕਿਚਰਾਂ ਦਾ ਖਿੰਡਣਾ ਤੇ ਖੇਰੂ ਖੇਰੂੰ ਹੋਣਾ, ਸ਼ੀਸ਼ੇ ਦਾ ਹੱਥ ਵਿਚ ਵੱਜਣਾ, ਰਿਸ਼ਤਿਆਂ ਦੀ ਅੰਦਰਲੀ ਟੁੱਟ ਭੱਜ ਵਜੋਂ, ਤੇ ਫਰਸ਼ ਉਤੇ ਖੱਡੇ ਪੈ ਜਾਣੇ-ਇਕ ਵੇਰਾਂ ਧਾਗਾ ਟੁੱਟਣ ਨਾਲ ਗੰਢ ਜ਼ਰੂਰ ਪੈ ਜਾਂਦੀ ਹੈ, ਵਜੋਂ ਪੇਸ਼ ਹੋਇਆ ਹੈ। ਇਸ ਵਿਚਲੀਆਂ ਵਸਤਾਂ ਵੀ ਵਿਸ਼ੇਸ਼ ਪ੍ਰਸੰਗ ਵਿਚ ਵਿਸ਼ੇਸ਼ ਅਰਥ ਉਜਾਗਰ ਕਰ ਰਹੀਆਂ ਹਨ, ਗੱਡੀ ਦੀਆਂ ਚੀਕਾਂ ਤੇ ਸ਼ੋਰ ਤੇ ਉਹਦੀ ਉਚੀ ਨੀਵੀਂ ਸੁਰ-ਸੰਗੀਤ ਤੇ ਸੰਵਾਦ ਦੇ ਦਰਮਿਆਨ 'ਲੰਬੀ ਚੁੱਪ' ਵੀ ਚਿੰਨ੍ਹ ਵਜੋਂ ਸੰਪੂਰਨ ਨਾਟਕੀ ਕਾਰਜ ਵਿਚ ਮਹੱਤਵਪੂਰਨ ਹੈ। ਇਸ ਤਰ੍ਹਾਂ ਇਹ ਚਿੰਨ੍ਹ ਪ੍ਰਬੰਧ ਨਾਟਕੀ ਮੈਟਾਫਰ ਨੂੰ ਉਭਾਰਨ ਲਈ ਇਕ ਪਿੱਠ-ਭੂਮੀ ਇਕ ਮਾਹੌਲ ਬਣਾ ਰਿਹਾ ਹੈ।

ਮੰਚ ਉਤੇ ਡਰਾਇੰਗ ਰੂਮ ਵਿਚ ਪਈ ਡਰਿਫਟਵੁਡ ਨਾਟਕੀ ਮੈਟਾਫਰ ਨੂੰ ਉਭਾਰਣ ਵਿਚ ਜਿਥੇ ਸਹਾਈ ਹੋਈ ਹੈ ਉਥੇ ਸੰਪੂਰਨ ਨਾਟਕੀ ਸੰਦਰਭ ਵਿਚ ਇਕ ਖ਼ੂਬਸੂਰਤ ਚਿੰਨ੍ਹ

ਰੂਪ ਅਖਤਿਆਰ ਕਰ ਗਈ ਹੈ ।

ਏਥੇ ਡਰਿਫਟਵੁਡ ਇਕ ਸੰਕੇਤ ਬਣਦੀ ਹੈ ਕਿ ਅਸੀਂ ਜੀਉਂਦੇ ਜਾਗਦੇ ਰੁੱਖ ਤਾਂ ਚਾਹੁੰਦੇ ਹਾਂ ਪਰ ਉਹਨਾਂ ਨੂੰ ਇਸ ਰੂਪ ਵਿਚ ਸਵੀਕਾਰ ਨਹੀਂ ਕੀਤਾ ਜਾ ਸਕਦਾ, ਹਾਂ ਉਹਨਾਂ ਨੂੰ ਸੁੱਕੇ ਹੋਏ ਰੂਪ ਵਿਚ ਸਵੀਕਾਰ ਕਰਨ ਵਿਚ ਸਾਨੂੰ ਕੋਈ ਡਰ ਨਹੀਂ ਲੱਗਦਾ । ਆਪਣੀਆਂ ਇਛਾਵਾਂ ਦੀ ਲਾਸ਼ ਅਸੀਂ ਘਰ ਵਿਚ ਰੱਖੀ ਹੋਈ ਹੈ । ਇਸ ਨੂੰ ਮਰੇ ਹੋਏ ਰੂਪ ਵਿਚ ਹੀ ਅਸੀਂ ਬਰਦਾਸ਼ਤ ਕਰ ਰਹੇ ਹਾਂ, ਜੀਉਂਦੇ ਜਾਗਦੇ ਰੂਪ ਵਿਚ ਨਹੀਂ । ਨਾਟਕ ਦੇ ਅੰਤ ਵਿਚ ਵੀਨਾ ਇਕ ਡਰਿਫਟਵੁਡ ਹੈ, ਰੁੱਖ ਦੀ ਲਾਸ਼, ਪਰ ਨਾਟਕਕਾਰ ਸਵਾਲ ਖੜ੍ਹਾ ਕਰਦਾ ਹੈ ਕਿ ਕੀ ਉਸ ਨੂੰ ਇਸ ਡਰਿਫਟ ਵੁਡ ਵਜੋਂ ਹੀ ਸਵੀਕਾਰਿਆ ਜਾ ਸਕਦਾ ਹੈ ? ਇਸੇ ਪ੍ਰਸ਼ਨ ਨੂੰ ਨਾਟਕ ਦੇ ਅੰਤ ਵਿਚ ਨਾਟਕਕਾਰ ਚਾਚਾ ਦਲੀਲ ਸਿੰਘ ਦੇ ਹੱਥ ਵਿਚ ਦੇਂਦਾ ਹੈ ਤੇ ਉਹਦੇ ਰਾਹੀਂ ਦਰਸ਼ਕਾਂ ਨੂੰ ।

ਨਾਟਕ ਦੀ ਖੂਬਸੂਰਤੀ ਇਹ ਹੈ ਕਿ ਨਾਟਕ ਇਹਨਾਂ ਜੁਗਤਾਂ ਨੂੰ ਵਰਤਦਾ ਹੋਇਆ ਸੰਚਾਰ ਦੀ ਸਮੱਸਿਆ ਨਹੀਂ ਸਿਰਜਦਾ ਸਗੋਂ ਵਧੇਰੇ ਸੰਚਾਰਸ਼ੀਲ ਹੈ । ਮਹੱਤਵਪੂਰਨ ਗੱਲ ਇਹ ਹੈ ਕਿ ਸਮੱਸਿਆ ਤੇ ਨਾਟਕੀ ਸੰਰਚਨਾ, ਇਕ ਦੂਜੇ ਦੇ ਵਿਚ ਸਮਾਏ ਹੋਏ ਹਨ । ਨਾਟਕ-ਕਾਰ ਨਾਟਕ ਨੂੰ ਮੈਟਾਫਰ ਵਜੋਂ ਸਿਰਜਦਾ ਹੋਇਆ ਇਸ ਸੰਕਲਪ ਨੂੰ ਵੀ ਪੇਸ਼ ਕਰ ਰਿਹਾ ਹੈ ਕਿ ਮੰਚ ਉਤੇ ਜੋ ਧਾਗੇ ਪਾਤਰਾਂ ਨੂੰ ਚਲਾਉਂਦੇ ਹਨ, ਉਹਨਾਂ ਨੂੰ ਹੌਲੀ ਹੌਲੀ ਉਸ ਬਿੰਦੂ ਤੱਕ ਪ੍ਰਦਰਸ਼ਿਤ ਕਰਨ ਦੀ ਲੋੜ ਹੈ ਜਿਥੋਂ ਸਮੱਸਿਆਵਾਂ ਦਾ ਜਨਮ ਹੁੰਦਾ ਹੈ । ਇਸੇ ਲਈ ਸਮੱਸਿਆ ਨੂੰ ਨਿੱਕੀ ਤੋਂ ਨਿੱਕੀ ਇਕਾਈ ਵਿਚ ਤੋੜਨ ਦਾ ਯਤਨ ਕੀਤਾ ਗਿਆ ਹੈ । ਇਸ ਨਾਟਕ ਦਾ ਨਿਵੇਕਲਾ ਤੇ ਨਵਾਂਪਣ ਵੀ ਇਸੇ ਵਿਚ ਪਿਆ ਹੈ ।

ਇਸ ਨਾਟਕ ਦੀ ਨਵੇਕਲੀ ਦਿਸ਼ਾ ਇਹ ਵੀ ਹੈ ਕਿ ਨਾਟਕਕਾਰ ਇਸ ਨੁਕਤੇ ਨੂੰ ਵੀ ਪੇਸ਼ ਕਰ ਰਿਹਾ ਹੈ ਕਿ ਜ਼ਿੰਦਗੀ ਦਾ ਸੱਤ, ਸਮੱਸਿਆ ਦਾ ਸੱਤ (**Existence**) ਸੱਚ ਤੇ ਝੂਠ, ਨੇਕੀ ਤੇ ਬਦੀ ਦੇ ਨਜ਼ਰੀਏ ਤੋਂ ਪਾਰ ਹੈ, ਇਸੇ ਲਈ ਅਸੀਂ ਇਸ ਦੇ ਪਾਤਰਾਂ ਨੂੰ ਚੰਗਾ ਮਾੜਾ ਜਾਂ ਨੇਕ ਤੇ ਬਦ ਦੇ ਨਜ਼ਰੀਏ ਵਿਚ ਰੱਖ ਕੇ ਨਹੀਂ ਸਮਝ ਸਕਦੇ । ਇਸੇ ਲਈ ਸਮੱਸਿਆ ਦੀ ਹੋਂਦ ਵਿਚ ਹੀ ਉਸ ਨੂੰ ਪਹਿਚਾਨਣ ਲਈ ਇਸ ਥੀਏਟਰੀ ਮੈਟਾਫਰ ਦੀ ਸਿਰਜਣਾ ਹੋਈ ਹੈ ।

ਘਰ ਦੀ ਮਿਥ ਜੋ ਆਦਰਸ਼ ਪਤੀ ਪਤਨੀ ਦੇ ਰਿਸ਼ਤੇ ਉਤੇ ਖੜ੍ਹੀ ਹੈ, ਉਪਰ ਵਿਅੰਗ ਕਰਦਾ ਹੋਇਆ ਵੀ ਨਾਟਕਕਾਰ ਪਾਤਰਾਂ ਨੂੰ ਮਜ਼ਾਕ ਦੇ ਪਾਤਰ ਨਹੀਂ ਬਣਾਉਂਦਾ ।

ਨਾਟਕ ਵਿਚ ਜਿਉਂ ਜਿਉਂ ਟੈਬੂ ਬਲਵਾਨ ਹੋ ਰਿਹਾ ਹੈ ਵੀਨਾਂ ਦਾ ਮਨੋਵਿਕਾਰ ਵਧਦਾ ਜਾ ਰਿਹਾ ਹੈ । ਮਤਲਬ ਜਿਉਂ ਜਿਉਂ ਟੈਬੂ ਬਲਵਾਨ ਹੋ ਰਿਹਾ ਹੈ ਜੀਉਂਦੇ ਜਾਗਦੇ ਰੁੱਖ ਦਾ ਅਹਿਸਾਸ ਹਰੇ ਭਰੇ ਰੁੱਖ ਦਾ ਅਹਿਸਾਸ ਵਧ ਰਿਹਾ ਹੈ । ਮਤਲਬ ਇਹ ਵੀ ਕਿ ਰੁੱਖ ਦੇ ਪਲਰਣ ਵਿਚ ਕੁਮਾਰ ਵੀ ਸ਼ਾਮਿਲ ਹੈ । ਇਸੇ ਗੱਲ ਨੂੰ ਇਕੋ ਸਮੇਂ ਇਸ ਤਰ੍ਹਾਂ ਵੀ ਵੇਖਿਆ ਜਾ ਸਕਦਾ ਹੈ ਕਿ ਜਿਉਂ ਜਿਉਂ ਰੁੱਖ ਦੇ ਪਲਰਣ ਦਾ ਅਹਿਸਾਸ ਵਧ ਰਿਹਾ ਹੈ ਤਿਉਂ ਤਿਉਂ ਕੁਮਾਰ ਦੇ ਰੂਪ ਵਿਚ ਟੈਬੂ ਦੀ ਕੰਧ ਉਚੀ ਹੁੰਦੀ ਜਾਂਦੀ ਹੈ । ਸੋ ਇਹਨਾਂ ਦੋਵਾਂ ਸਥਿਤੀਆਂ ਦੇ ਅੰਤਰੀਵ ਤਣਾਉ ਵਿਚ ਸਮੱਸਿਆ ਪਈ ਹੈ, ਜੋ ਮੂਲ ਰੂਪ ਵਿਚ ਸੰਚਾਰ

ਦੀ ਹੀ ਸਮੱਸਿਆ ਬਣਦੀ ਹੈ ।

ਇਸੇ ਲਈ ਨਾਟਕ ਦਾ ਨੌਵਾਂ ਦ੍ਰਿਸ਼ ਜੋ ਇਕ ਸੰਭਾਵਨਾ ਵਜੋਂ ਪੇਸ਼ ਹੋਇਆ ਹੈ, ਸਮੱਸਿਆ ਨੂੰ ਵੇਖਣ ਦੇ ਸਾਡੇ ਪਰੰਪਰਕ ਦ੍ਰਿਸ਼ਟੀਕੋਣ ਨੂੰ ਤੋੜਦਾ ਹੈ । ਏਥੇ ਇਹ ਸੰਕੇਤ ਹੈ ਕਿ ਇਕ ਦਾਇਰੇ ਵਿਚੋਂ ਨਿਕਲ ਕੇ ਦੂਜੇ ਉਹੋ ਜਿਹੇ ਦਾਇਰੇ ਨਾਲ ਜੁੜਨ ਵਿਚ, ਤਲਾਕ ਜਾਂ ਦੂਜੇ ਥਾਂ ਵਿਆਹੇ ਜਾਣ ਵਿਚ ਸਮੱਸਿਆ ਦਾ ਹੱਲ ਨਹੀਂ । ਨਾਟਕਕਾਰ ਨੇ ਇਸ ਦੁਹਰਾਉ ਨੂੰ ਨਕਾਰਿਆ ਹੈ, ਕਿਉਂ ਜੁ ਇਹ ਸਮੱਸਿਆ ਸਥੂਲ ਨਹੀਂ, ਸੰਪੂਰਣ ਮਨੁੱਖ ਵਜੋਂ ਸਵੀਕਾਰੇ ਜਾਣ ਦੀ ਸਮੱਸਿਆ ਜਾਂ ਸੰਚਾਰ ਦੀ ਸਮੱਸਿਆ ਸਥੂਲ ਨਹੀਂ, ਸੂਖਮ ਹੈ । ਅੰਦਰੋਂ ਹੁੰਗਾਰੇ ਦੀ ਮੰਗ ਕਰਦੀ ਹੈ । ਇਸੇ ਲਈ ਪ੍ਰਕਿਰਤੀ ਤੇ ਸੰਸਕ੍ਰਿਤੀ ਦੇ ਸੰਤੁਲਨ ਵੱਲ ਇਸ਼ਾਰਾ ਕਰਦਾ ਚਾਚਾ ਦਲੀਲ ਸਿੰਘ ਕਹਿੰਦਾ ਹੈ : ਰੁੱਖ ਸਾਡੇ ਆਪਣੇ ਨੇ, ਇਸ ਰੁੱਖ ਨੂੰ ਮੈਂ ਲਾਅਨ ਵਿਚ ਲਾਵਾਂਗਾ ।

'ਫਰਸ਼ ਵਿਚ ਉੱਗਿਆ ਰੁੱਖ' ਦਾ ਮੈਟਾਫਰ ਯੂਜੀਨ ਇਉਨੈਸਕੋ ਦੇ ਨਾਟਕ 'ਅਮੇਦੇ' ਵਾਂਗ ਹੈ । ਇਹ ਬੜੀ ਹੀ ਖੂਬਸੂਰਤ ਗੱਲ ਹੈ ਕਿ ਇਸ ਨਾਟਕੀ ਮੈਟਾਫਰ ਨੂੰ ਅਸੀਂ ਦੁਨੀਆਂ ਦੇ ਚੰਗੇ ਨਾਟਕਾਂ ਵਿਚ ਰੱਖ ਕੇ ਵੇਖ ਸਕਦੇ ਹਾਂ । ਇਉਨੈਸਕੋ ਦੇ ਨਾਟਕ 'ਅਮੇਦੇ' ਵਿਚ ਇਕੋ ਮਨੋਗ੍ਰਸਤੀ ਦਾ ਵਿਕਾਸ ਹੈ । ਅਮੇਦੇ ਤੇ ਮੈਦਲਿਨ ਪਤੀ ਪਤਨੀ ਵਜੋਂ ਰਹਿ ਰਹੇ ਹਨ । ਉਹਨਾਂ ਦੇ ਨਾਲ ਦੇ ਕਮਰੇ ਵਿਚ ਇਕ ਲਾਸ਼ ਪਈ ਹੈ ਜੋ ਨਿਰੰਤਰ ਵਧਦੀ ਜਾ ਰਹੀ ਹੈ । ਦੋਵੇਂ ਪਤੀ ਪਤਨੀ ਇਸ ਲਾਸ਼ ਦੀ ਹੋਂਦ ਤੋਂ ਦੁਖੀ ਹਨ । ਇਹਨੂੰ ਬਾਹਰ ਕੱਢ ਕੇ ਉਹ ਉਹ ਸੁੱਖ ਦਾ ਸਾਹ ਲੈਣਾ ਚਾਹੁੰਦੇ ਹਨ । ਇਹ ਨਾਟਕ ਇਕ ਸੁਪਨੇ ਜਿਹੇ ਬਿੰਬ ਨੂੰ ਪ੍ਰਗਟਾਉਂਦਾ ਹੈ । ਵਧਦੀ ਲਾਸ਼ ਦੇ ਆਲੇ ਦੁਆਲੇ ਨਾਟਕ ਦਾ ਸਮੁੱਚਾ ਤਾਣਾ-ਬਾਣਾ ਵਲਿਆ ਹੋਇਆ ਹੈ, ਸਾਰੇ ਨਾਟਕ ਵਿਚ ਨਾਟਕ ਦੇ ਪਾਤਰਾਂ ਉਤੇ ਤੇ ਦਰਸ਼ਕਾਂ ਉਤੇ ਇਕ ਡਰ ਦੀ ਛਾਇਆ ਮੰਡਰਾਉਂਦੀ ਰਹਿੰਦੀ ਹੈ ।

'ਫਰਸ਼ ਵਿਚੋਂ ਉਗਿਆ ਰੁੱਖ' ਵਿਚ, ਵੀਨਾਂ ਤੇ ਕੁਮਾਰ ਵਿਚਲੀ ਸੰਚਾਰ ਦੀ ਵਧਦੀ ਦਰਾਰ ਬੈੱਡਰੂਮ ਦੇ ਫਰਸ਼ ਵਿਚੋਂ ਨਿਰੰਤਰ ਵਧਦੇ ਰੁੱਖ ਵਾਂਗ ਹੈ । ਇਸ ਮੈਟਾਫਰ ਦੀ ਸਿਰਜਣਾ ਲਈ ਆਤਮਜੀਤ ਨੇ ਜਿਹੜੀਆਂ ਨਾਟਕੀ ਜੁਗਤਾਂ ਨੂੰ ਵਰਤੋਂ ਵਿਚ ਲਿਆਂਦਾ ਹੈ ਉਹ ਪੰਜਾਬੀ ਨਾਟਕ ਵਿਚ ਪ੍ਰਾਪਤੀ ਹੈ । ਇਸ ਮੈਟਾਫਰ ਦੀ ਸਿਰਜਣਾ ਲਈ ਆਤਮਜੀਤ ਨੇ ਜਿਸ ਤਰ੍ਹਾਂ ਇਸ ਸਮੱਸਿਆ ਨੂੰ ਨਿੱਕੀਆਂ ਨਿੱਕੀਆਂ ਇਕਾਈਆਂ ਵਿਚ ਤੋੜਿਆ ਹੈ ਉਸ ਨੇ ਇਸ ਨਾਟਕ ਨੂੰ ਵਿਲੱਖਣਤਾ ਤੇ ਨਿਵੇਕਲੀ ਪਹਿਚਾਣ ਦਿੱਤੀ ਹੈ । ਇਸ ਦੀ ਪ੍ਰਾਪਤੀ ਇਸ ਵਿਚ ਵੀ ਹੈ ਕਿ ਦਰਸ਼ਕ ਡਰ ਦੀ ਛਾਇਆ ਵਿਚ ਸਿਮਟੇ ਹੀ ਨਹੀਂ ਰਹਿੰਦੇ ਸਗੋਂ ਇਸ ਵਿਚੋਂ ਬਾਹਰ ਵੀ ਆਉਂਦੇ ਹਨ । ਚਿੰਨ੍ਹਾਂ ਦਾ ਜਟਿਲ ਪੈਟਰਨ ਇਥੇ ਪਿੱਠ-ਭੂਮੀ ਵਜੋਂ ਵਿਦਮਾਨ ਹੈ ਤੇ ਇਸ ਪਿੱਠ-ਭੂਮੀ ਵਿਚੋਂ ਇਕ ਸੰਪੂਰਨ ਨਾਟਕੀ ਮੈਟਾਫ਼ਰ ਅਗਰਭੂਮੀ ਵਿਚ ਉਭਰਦਾ ਹੈ । ਨਾਟਕ ਵਿਚਲੇ ਵਿਭਿੰਨ ਚਿੰਨ੍ਹ ਇਕ ਸੰਪੂਰਣ ਨਾਟਕੀ ਮੈਟਾਫਰ ਦੀ ਸਿਰਜਣਾ ਵੱਲ ਅਗ੍ਰਸਰ ਹਨ ।

ਇਸ ਨਾਟਕ ਦੀ ਇਕ ਹੋਰ ਪ੍ਰਾਪਤੀ ਇਹ ਹੈ ਕਿ ਇਹ 'ਬਰੈਖਤੀਅਨ ਵਿੱਥ' ਨਾਲ ਜੁੜਦਾ-ਟੁੱਟਦਾ, ਟੁੱਟਦਾ-ਜੁੜਦਾ ਸਾਨੂੰ ਮਜਬੂਰ ਕਰਦਾ ਹੈ ਕਿ ਅਸੀਂ (ਦਰਸ਼ਕ) ਸਮੱਸਿਆ

ਦੀਆਂ ਬਹੁਪਰਤੀ ਸੰਭਾਵਨਾਵਾਂ ਵਿਚ ਵਿਚਰਨ ਦੇ ਯੋਗ ਹੋ ਸਕੀਏ। ਇਕ ਤੋਂ ਵੱਧ ਪ੍ਰਸ਼ਨ ਚਿੰਨ੍ਹ ਉਪਜਣ ਵਿਗਸਣ ਤੇ ਬਿਨਸਣ, ਬਿਨਸਣ ਤੇ ਉਪਜਣ। ਇਸ ਦੀ ਸੋਝੀ ਤਾਂ ਹੋਈ ਜਦੋਂ ਇਕ ਸਮੇਂ ਤੇ ਲੱਗਿਆ ਕਿ ਆਤਮਜੀਤ ਮੈਟਾਫਰ ਨੂੰ ਖੋਲ੍ਹਦਿਆਂ ਭਾਵੁਕ ਹੋ ਰਿਹਾ ਹੈ, ਲਾਊਡ ਹੋ ਰਿਹਾ ਹੈ। ਪਰ ਉਸੇ ਸਮੇਂ ਲੱਗਾ, ਨਹੀਂ ਉਹ ਤੇ ਸਗੋਂ ਮੰਚ 'ਤੇ ਪਰਦਾ ਸੁਟਦਿਆਂ ਸੁਟਦਿਆਂ ਨਾਲ ਹੀ ਪ੍ਰਸ਼ਨ ਚਿੰਨ੍ਹ ਸਾਡੇ ਹੱਥਾਂ ਵਿਚ ਦੇ ਰਿਹਾ ਹੈ। ਨਾਟਘਰ ਵਿਚੋਂ ਵਾਪਸ ਪਰਤਦਿਆਂ ਅਸੀਂ ਇਸ ਨੂੰ ਉਥੇ ਹੀ ਨਹੀਂ ਛੱਡ ਆਉਂਦੇ ਸਗੋਂ ਨਾਟਕ ਦਰਸ਼ਕ ਅੰਦਰ ਰੁੱਖ ਵਾਂਗ ਫੈਲਣ ਲੱਗਦਾ ਹੈ।

ਨਾਟਕ ਵਿਚ ਚਾਚਾ ਦਲੀਲ ਸਿੰਘ ਦਾ ਕਿਰਦਾਰ ਇਸ ਨਾਟ ਵਿਧੀ ਵਜੋਂ ਪੇਸ਼ ਹੈ। ਦਲੀਲ ਸਿੰਘ ਦੇ ਸੰਵਾਦ, ਮੂਲ ਸਮੱਸਿਆ ਨਾਲ ਜੁੜਦੇ ਟੁੱਟਦੇ ਨਾਟਕ ਵਿਚਲੀ ਮੂਲ ਸਮੱਸਿਆ ਨੂੰ ਪਰੰਪਰਕ ਲਹਿਜੇ ਨਾਲੋਂ ਤੋੜਨ ਵਿਚ ਤੇ ਇਸ ਨੂੰ ਬਹੁਪਰਤੀ ਤੇ ਬਹੁਦਿਸ਼ਾਈ ਰੂਪ ਦੇਣ ਵਿਚ ਬੜੇ ਹੀ ਅਹਿਮ ਹਨ। ਇਸ ਵਿਧੀ ਦੀ ਮਹੱਤਤਾ ਇਸ ਪੱਖੋਂ ਵੀ ਹੈ ਕਿ ਇਸ ਨਾਲ ਦਰਸ਼ਕ ਵੀ ਮੈਟਾ-ਫ਼ਰਿਕ ਸੰਪੂਰਨਤਾ ਦਾ ਇਕ ਜ਼ਰੂਰੀ ਤੱਤ ਬਣਦੇ ਹਨ। ਚਾਚਾ ਦਲੀਲ ਸਿੰਘ ਵਾਂਗ ਦਰਸ਼ਕ ਵੀ ਨਾਟਕੀ ਸਥਿਤੀਆਂ ਵਿਚ ਸ਼ਾਮਿਲ ਹੁੰਦੇ ਹਨ ਤੇ ਇਕੋ ਸਮੇਂ ਇਹਨਾਂ ਸਥਿਤੀਆਂ ਵਿਚੋਂ ਬਾਹਰ ਆ ਕੇ ਉਹਨਾਂ ਨੂੰ ਬਾਹਰਮੁਖੀ ਹੋ ਕੇ ਵੇਖ ਸਕਣ ਦੀ ਸਮਰੱਥਾ ਦੇ ਯੋਗ ਵੀ ਹੁੰਦੇ ਹਨ। ਚਾਚਾ ਦਲੀਲ ਸਿੰਘ ਨਾਟਕੀ ਜੁਗਤ ਬਣਦਾ ਹੋਇਆ ਹਰੇਕ ਦ੍ਰਿਸ਼ ਵਿਚ ਦਰਸ਼ਕਾਂ ਨੂੰ ਭਾਵੁਕ ਲਗਾਵ ਵਿਚੋਂ ਕੱਢਦਾ ਹੈ ਤੇ ਨਾਲ ਹੀ ਨਾਟਕ ਨੂੰ ਅੱਗੇ ਤੋਰਨ ਦੀ ਇਕ ਵਿਧੀ ਬਣਦਾ ਹੈ।

ਨਾਟਕ ਦੇ ਤੀਸਰੇ ਦ੍ਰਿਸ਼ ਦੇ ਅੰਤ ਵਿਚ ਸਥਿਤੀ ਬੜੀ ਗੰਭੀਰ ਹੈ, ਇਸ ਵਿਚਲੇ ਤਣਾਉ ਨੂੰ ਇਕ ਵਿਅੰਗ ਕੁਝ ਹਲਕਾ ਕਰਦਾ ਹੈ। ਮਸਲਨ :

ਵੀਨਾ : ਉਹ ਆਦਰਸ਼ ਇਨਸਾਨ ਤੇ ਤੂੰ ਆਦਰਸ਼ ਪਤੀ।

ਕੁਮਾਰ : ਪਰ ਵੀਨਾ ਕੀ ਪਤੀ ਇਨਸਾਨ ਨਹੀਂ ?

(ਦੋਵੇਂ ਹੱਸਦੇ ਹਨ)

ਇਥੇ ਸਥਿਤੀ ਵਿਚਲਾ ਤਨਾਉ ਕੁਝ ਢਿੱਲਾ ਹੁੰਦਾ ਹੈ ਪਰ ਇਹ ਹਾਸਾ ਬੜਾ ਹੀ ਗੰਭੀਰ ਤੇ ਬਹੁਪਰਤੀ ਹੈ। ਵੀਨਾਂ ਵਿਅੰਗ ਕਰਕੇ ਹੱਸਦੀ ਹੈ ਤੇ ਕੁਮਾਰ ਵਿਅੰਗ ਦੀ ਮਾਰ ਤੋਂ ਬਚਣ ਲਈ, ਇਕ ਓਹਲਾ ਕਰਨ ਲਈ, ਆਪਣੇ ਹਲਕੇਪਣ ਦੇ ਅਹਿਸਾਸ ਉਤੇ ਪਰਦਾ ਕਰਨ ਲਈ। ਇਸ ਉਪਰੰਤ ਚਾਚੇ ਦੀ ਟਿੱਪਣੀ ਜਿਥੇ ਦਰਸ਼ਕਾਂ ਨੂੰ ਇਸ ਲਗਾਵ ਦੀ ਸਥਿਤੀ ਵਿਚੋਂ ਕੱਢਦੀ ਹੈ ਉਥੇ ਨਾਟਕ ਨੂੰ ਅੱਗੇ ਤੋਰਨ ਲਈ ਰਾਹ ਵੀ ਬਣਦੀ ਹੈ। ਅਤੇ ਨਾਲ ਹੀ ਕੁਮਾਰ ਦੀ ਅੰਦਰਲੀ ਉਥਲ ਪੁਥਲ ਨੂੰ ਅਗਰਭੂਮੀ ਵਿਚ ਲਿਆਉਂਦੀ ਹੈ। ਮਸਲਨ :

ਕੁਮਾਰ : ਸ਼ੁਕਰ ਏ, ਗੱਡੀ ਅਜਮੇਰ ਤਕ ਜਾਣੀ ਸੀ, ਨਹੀਂ ਤੇ ਮੈਂ ਬਰਬਾਦ ਹੋ ਜਾਂਦਾ।

ਚਾਚਾ ਦਲੀਲ ਸਿੰਘ : ਬਰਬਾਦ ਹੋ ਗਿਆ, ਏਨਾ ਸਾਰਾ ਅੰਨ ਬਰਬਾਦ ਹੋ ਗਿਆ।

ਸੀਨ ਛੇਵੇਂ ਵਿਚ ਵੀਨਾਂ ਦੀ ਮਾਨਸਿਕ ਉਥਲਪੁਥਲ ਉਪਰੰਤ ਦਲੀਲ ਸਿੰਘ ਦੀ ਇਹ ਟਿਪਣੀ ਦਰਸ਼ਕਾਂ ਨੂੰ ਨਾਟਕੀ ਕਾਰਜ ਵਿਚ ਸ਼ਾਮਲ ਕਰਦੀ ਹੈ :

"ਸਾਹਨੀ ਸਾਹਿਬ ਕਹਿੰਦੇ ਹੁੰਦੇ ਸਨ, ਇਹੋ ਜਿਹੇ ਖਿਆਲ ਬਿਨਾਂ ਕਾਰਣ ਕਦੇ ਨਹੀਂ ਆਉਂਦੇ ਪਰ ਕਾਰਨ ਅਕਸਰ ਕੁਝ ਬਹੁਤ ਛੋਟਾ ਜਿਹਾ ਹੁੰਦਾ ਹੈ।

ਇਸ ਨਾਟਕ ਦਾ ਅੱਠਵਾਂ ਤੇ ਨੌਂਵਾਂ ਦ੍ਰਿਸ਼ ਵਿੱਥ ਵਿਧੀ ਵਜੋਂ ਪੇਸ਼ ਹੋਇਆ ਹੈ। ਅੱਠਵੇਂ ਦ੍ਰਿਸ਼ ਵਿਚ ਚਾਚਾ ਦਲੀਲ ਸਿੰਘ ਨਾਟਕੀ ਕਾਰਜ ਵਿਚੋਂ ਬਾਹਰ ਆ ਕੇ ਦਰਸ਼ਕਾਂ ਨੂੰ ਸਿੱਧਾ ਸੰਬੋਧਨ ਕਰਦਾ ਹੈ :

"ਸਾਹਨੀ ਸਾਹਿਬ ਕਹਿੰਦੇ ਹੁੰਦੇ ਸਨ ਕਿ ਜੀਵਨ ਦੇ ਰਸਤਿਆਂ ਵਿਚ ਹਰ ਥਾਂ ਬਿੱਛੂ ਬੂਟੀ ਉੱਗੀ ਹੁੰਦੀ ਹੈ। ਪਰ ਸਾਹਨੀ ਸਾਹਿਬ ਦਾ ਖਿਆਲ ਸੀ, ਫਿਰ ਵੀ ਇਸ ਬਿੱਛੂ ਬੂਟੀ ਤੋਂ ਘਬਰਾਉਣਾ ਨਹੀਂ ਚਾਹੀਦਾ, ਕੁਦਰਤ ਨੇ ਬਿੱਛੂ ਬੂਟੀ ਦੇ ਨਾਲ ਨਾਲ ਇਸਦਾ ਇਲਾਜ ਪਾਲਕ ਵੀ ਪੈਦਾ ਕੀਤੀ ਹੁੰਦੀ ਹੈ...ਪਰ ਅੱਜ ਮੈਨੂੰ ਪਾਲਕ ਨਹੀਂ ਲੱਭ ਰਹੀ ...ਮੈਨੂੰ ਰਾਹ ਸੁਝਾਉ, ਸੋਚ ਵਿਚਾਰ ਕੇ ਦੱਸੋ। (ਫੇਡ ਆਊਟ)

ਇਸੇ ਦੇ ਪ੍ਰਤੀਕਰਮ ਵਜੋਂ ਨੌਂਵਾਂ ਦ੍ਰਿਸ਼ ਇਕ ਸੰਭਾਵਨਾ ਵਜੋਂ ਪੇਸ਼ ਹੋਇਆ ਹੈ। ਇਥੇ ਇਸ ਸਥਿਤੀ ਦੀ ਇਕ ਸੰਭਾਵਨਾ ਪੇਸ਼ ਹੈ, ਜਿਹੜੀ ਬੱਲਬੁਲਾਰੇ ਉਪਰੰਤ ਤਲਾਕ 'ਤੇ ਮੁਕਦੀ ਹੈ (ਇਹ ਸੀਨ ਇਕ ਖਿਆਲ ਵਜੋਂ ਪੇਸ਼ ਕੀਤਾ ਗਿਆ ਹੈ) ਦ੍ਰਿਸ਼ ਦੇ ਅੰਤ ਵਿਚ ਚਾਚਾ ਦਲੀਲ ਸਿੰਘ ਇਸ ਸੰਭਾਵਨਾ ਨੂੰ ਨਕਾਰਦਾ ਹੋਇਆ ਦਰਸ਼ਕਾਂ ਨੂੰ ਫਿਰ ਸੰਬੋਧਨ ਹੈ :

"ਇਸ ਮਸਲੇ ਦਾ ਕੋਈ ਹੋਰ ਹੱਲ ਲੱਭੋ, ਤੁਸੀਂ ਸਾਰੇ ਰਲ ਮਿਲ ਕੇ ਸਮੱਸਿਆ ਨੂੰ ਇਕ ਵੇਰ ਫਿਰ ਵਿਸਤਾਰ ਵਿਚ ਵਿਚਾਰੋ।"

ਇਸ ਤਰ੍ਹਾਂ ਇਕ ਤਾਂ ਦਰਸ਼ਕਾਂ ਨੂੰ ਨਾਟਕ ਵਿਚ ਸਿੱਧਾ ਸ਼ਾਮਿਲ ਕੀਤਾ ਗਿਆ ਹੈ ਅਤੇ ਦੂਸਰਾ ਉਹਨਾਂ ਦੇ ਬਣੇ ਬਣਾਏ ਦ੍ਰਿਸ਼ਟੀਕੋਣ ਨੂੰ ਤੋੜਨ ਦਾ ਵੀ ਯਤਨ ਕੀਤਾ ਗਿਆ ਹੈ। ਇਹ ਇਕ ਪਾਸੇ ਭਾਵੁਕਤਾ ਤੋਂ ਵਿਤਰੇਕ ਹੈ ਅਤੇ ਦੂਸਰੇ ਪਾਸੇ ਬਣੇ ਬਣਾਏ ਦ੍ਰਿਸ਼ਟੀਕੋਣ ਤੋਂ।

ਨਾਟਕ ਦੇ ਦਸਵੇਂ ਦ੍ਰਿਸ਼ ਵਿਚ ਭੁਲੇਖਾ ਮਰ ਰਿਹਾ ਹੈ, ਕਿਉਂਜੋ ਇਥੇ ਅੰਗ ਤੋਂ ਵੱਧ ਪੂਰੇ ਸਰੀਰ ਨੂੰ, ਪ੍ਰਸੰਗ ਤੋਂ ਵੱਧ ਪੂਰੀ ਰਚਨਾ ਨੂੰ ਪਹਿਚਾਨਣ ਦਾ ਯਤਨ ਕੀਤਾ ਗਿਆ ਹੈ। ਸਮੱਸਿਆ ਦੇ ਸਾਈਡਪੋਜ਼ ਤਕ ਹੀ ਗੱਲ ਨੂੰ ਮੁਕਾ ਨਹੀਂ ਦਿੱਤਾ ਗਿਆ ਸਗੋਂ ਸਮੱਸਿਆ ਨੂੰ ਜਿਨ੍ਹਾਂ ਬਾਰੀਆਂ ਤੋਂ ਠੀਕ ਤਰ੍ਹਾਂ ਨਾਲ ਪਹਿਚਾਣਿਆ ਜਾ ਸਕਦਾ ਹੈ, ਉਹਨਾਂ ਨੂੰ ਖੋਲ੍ਹਣ ਦਾ ਯਤਨ ਕੀਤਾ ਗਿਆ ਹੈ। ਸਾਈਡਪੋਜ਼ ਵਿਚ ਅਸੀਂ ਵਧੇਰੇ ਭਾਵੁਕ ਤਰੀਕੇ ਨਾਲ ਖਚਿਤ ਹੋ ਜਾਂਦੇ ਹਾਂ ਪਰ ਸੰਪੂਰਨਤਾ ਸਾਨੂੰ ਸੋਝੀ ਬਖਸ਼ਦੀ ਹੈ। ਤੁਸੀਂ ਨਾਟਕ ਦੇ ਅੰਦਰ ਜਾਂਦੇ ਹੋ ਤੇ ਬਾਹਰ ਆਉਂਦੇ ਹੋ, ਜੀਵਨ ਤੇ ਮੰਚ ਦੀ ਇਹੋ ਵੱਖਰਤਾ ਹੈ। ਅਜਿਹਾ ਅਹਿਸਾਸ ਥੀਏਟਰ ਦੀ ਪਹਿਚਾਣ ਹੈ।

o

ਇਹਨਾਂ ਨਵੀਆਂ ਸੰਭਾਵਨਾਵਾਂ ਵੱਲ ਸੰਕੇਤ ਕਰਦਾ ਹੋਇਆ ਵੀ ਨਾਟਕ ਕੁਝ ਹੋਰ ਐਡੀਟਿੰਗ ਦੀ ਮੰਗ ਕਰਦਾ ਹੈ। ਇਹਦੇ ਆਪਣੇ ਵਿਚ ਹੋਰ ਵੀ ਸੰਭਾਵਨਾਵਾਂ ਪਈਆਂ ਹੋਈਆਂ ਹਨ ਜਿਨ੍ਹਾਂ ਨੂੰ ਪਹਿਚਾਨਣ ਦੀ ਲੋੜ ਹੈ।

ਨਾਟਕ ਦੇ ਪੰਜਵੇਂ ਦ੍ਰਿਸ਼ ਵਿਚ ਵੀਨਾਂ ਮਾਨਸਿਕ ਪੀੜਾ ਵਿਚੋਂ ਲੰਘਦੀ ਦਿਖਾਈ ਗਈ ਹੈ, ਇਹ ਮਾਨਸਿਕ ਉਥਲ ਪੁਥਲ ਸਮਝ ਤਾਂ ਆਉਂਦੀ ਹੈ ਪਰ ਇਸ ਮਾਨਸਿਕ ਤਣਾਉ ਵਿਚਲੀ ਪੀੜ ਦੇ ਬਹੁਤੇ ਵੇਰਵੇ ਪੇਸ਼ ਕੀਤੇ ਗਏ ਹਨ। ਲੋੜ ਇਸ ਗੱਲ ਦੀ ਸੀ ਕਿ ਵੇਰਵਿਆਂ ਤੋਂ ਥੋੜ੍ਹਾ ਜਿਹਾ ਬਚ ਕੇ ਇਸ ਅੰਦਰੂਨੀ ਉਥਲ ਪੁਥਲ ਨੂੰ ਡੂੰਘਾਈ ਦਿੱਤੀ ਜਾਂਦੀ। ਸਾਡੇ ਖਿਆਲ ਵਿਚ ਏਨੇ ਵੇਰਵਿਆਂ ਤੋਂ ਬਿਨਾਂ ਵੀ ਇਹ ਸੰਭਵ ਹੋ ਸਕਦਾ ਹੈ। ਗੱਡੀ ਦੀ ਆਵਾਜ਼ ਉਪਰੰਤ ਉੱਨ ਦਾ ਲਪੇਟਣਾ ਤੇ ਅੜਨਾ, ਮੈਗਜ਼ੀਨ ਫਰੋਲਣਾ, ਅਖਬਾਰ ਚੁੱਕਣਾ ਤੇ ਖੋਲ੍ਹੇ ਬਿਨਾਂ ਰੱਖ ਦੇਣਾ, ਅੱਖਾਂ ਮੀਟਣਾ ਤੇ ਸਿਰ ਦਾ ਛੰਡਣਾ, ਸੁਮੀਤ ਨੂੰ ਡਾਇਨਿੰਗ ਟੇਬਲ ਤੇ ਸੋਫੇ ਉਤੇ ਵੇਖਣਾ—ਇਕ ਦਮ ਪਾਣੀ ਦਾ ਗਲਾਸ ਪੀ ਜਾਣਾ, ਸੋਫੇ ਦੀ ਬਾਹੀ ਉੱਤੇ ਮੁੱਕੀ ਮਾਰਨਾ, ਇਹ ਸਾਰਾ ਪ੍ਰਵਾਹ ਇਕ ਲੰਬਾ ਵੇਰਵਾ ਬਣਦਾ ਹੈ ਜਦੋਂ ਕਿ ਇਸ ਨਾਟਕੀ ਸਥਿਤੀ ਦੀ ਸੰਭਾਵਨਾ, ਇਸ ਦੀ ਘਣਤਾ ਵਿਚ ਪਈ ਹੈ। ਬੇਸ਼ੱਕ ਥੀਏਟਰ ਦੇ ਸਾਹਮਣੇ ਵੱਖ ਵੱਖ ਤਰ੍ਹਾਂ ਦੇ ਦਰਸ਼ਕ ਹਨ, ਵੱਖ ਵੱਖ ਰਸੀਵਰ ਹਨ ਤੇ ਥੀਏਟਰ ਦੀ ਸਮੱਸਿਆ ਉਹਨਾਂ ਤੱਕ ਪਹੁੰਚਣਾ ਹੈ, ਇਸ ਸਮੱਸਿਆ ਪ੍ਰਤਿ ਵਧੇਰੇ ਸੁਚੇਤ ਹੋਣ ਨਾਲ ਹੀ ਸੰਕੇਤਾਂ ਦਾ ਏਨਾ ਵੇਰਵਾ ਪੇਸ਼ ਹੋਇਆ ਲੱਗਦਾ ਹੈ। ਅਜਿਹਾ ਹੀ ਕਿੰਤੂ ਡਰਾਇੰਗ ਰੂਮ ਵਿਚ ਪਈ ਡਰਿਫਟਵੁਡ ਉਤੇ ਵੀਨਾ ਦੀ ਪ੍ਰਤਿਕਿਰਿਆ ਉਤੇ ਵੀ ਕੀਤਾ ਜਾ ਸਕਦਾ ਹੈ। ਅੰਦਰਲੀ ਟੁੱਟ-ਭੱਜ ਤੇ ਉਥਲ ਪੁਥਲ ਬਾਹਰੀ ਉਥਲ ਪੁਥਲ ਨਾਲੋਂ ਬਾਹਰਲੀ ਵਡੇਰੀ ਹੋਣੀ ਚਾਹੀਦੀ ਹੈ। ਇਹ ਨਾ ਹੋਵੇ ਕਿ ਅੰਦਰਲੀ ਉਥਲ ਪੁਥਲ ਨਾਲੋਂ ਬਾਹਰਲੀ ਵਡੇਰੀ ਹੋ ਜਾਵੇ।

ਅੰਤਰਭਾਵਨਾਵਾਂ ਦੀ ਖੂਬਸੂਰਤ ਪੇਸ਼ਕਾਰੀ ਪੰਜਵੇਂ ਦ੍ਰਿਸ਼ ਦਾ ਦੂਸਰਾ ਭਾਗ ਹੈ। ਸੁਮੀਤ ਦੇ ਪ੍ਰਵੇਸ਼ ਉਪਰੰਤ ਵੀਨਾਂ ਦੇ ਤਣਾਉ ਮੁਕਤ ਹੋਣ ਦੀ ਸੁਚੇਤ ਅਚੇਤ ਕੋਸ਼ਿਸ਼ ਸੂਖਮਤਾ ਤੇ ਬਾਰੀਕੀ ਦੀ ਮਿਸਾਲ ਹੈ। ਵੀਨਾਂ ਸੁਚੇਤ ਅਲਗਾਵ ਤੇ ਅਚੇਤ ਲਗਾਵ ਦੇ ਸੰਘਰਸ਼ ਵਿਚ ਪਈ ਹੈ, ਇਸ ਟੈਨਸ਼ਨ ਨੂੰ ਉਸ ਨੇ ਖੂਬਸੂਰਤੀ ਨਾਲ ਪੇਸ਼ ਕੀਤਾ ਹੈ। ਇਸੇ ਪਰਿਸਥਿਤੀ ਵਿਚ ਪਿਆਂ ਹੋਇਆਂ ਸੁਮੀਤ ਦਾ ਇਸ ਤੋਂ ਹਟ ਕੇ ਖਲੋਣ ਦਾ ਯਤਨ ਵੀ ਕੁਲਦੀਪ ਹਾਂਡਾ ਨੇ ਬੜੀ ਬਾਰੀਕੀ ਨਾਲ ਪੇਸ਼ ਕੀਤਾ ਹੈ। ਵੀਨਾ ਤੇ ਸੁਮੀਤ ਚਾਹ ਦੀ ਮੇਜ਼ 'ਤੇ ਬੈਠੇ ਹਨ, ਵੀਨਾਂ ਇਕ ਟਕ ਸੁਮੀਤ ਵੱਲ ਵੇਖ ਰਹੀ ਹੈ, ਸੁਮੀਤ ਏਸ ਨਜ਼ਰ ਤੋਂ ਬਚਣ ਦੇ ਯਤਨ ਵਿਚ ਚਾਹ ਵੱਲ ਹੀ ਵੇਖਣ ਦੀ ਕੋਸ਼ਿਸ਼ ਕਰ ਰਿਹਾ ਹੈ। ਇਸ ਸਿਚੂਏਸ਼ਨ ਵਿਚ ਪਿਆਂ ਹੋਇਆਂ ਵੀ ਬਾਹਰ ਹੋਣ ਦਾ ਸੁਚੇਤ ਪ੍ਰਯਤਨ ਕਮਾਲ ਹੈ। ਸਥਿਤੀ ਤੋਂ ਛੁਟਕਾਰਾ ਪਾਉਣ ਦਾ ਯਤਨ, ਸਮੇਂ ਨੂੰ ਮਾਰਨ ਦਾ ਯਤਨ, ਉਹਦੀ ਬੇਚੈਨ ਤੇ ਬੇਮੇਲ ਮੁਸਕਰਾਹਟ ਹੈ। ਇਸ ਲਮਹੇ ਨੂੰ ਕੁਲਦੀਪ ਹਾਂਡਾ ਨੇ ਬੜੇ ਸੰਜਮ ਨਾਲ ਫੜਿਆ ਹੈ। ਦ੍ਰਿਸ਼ ਵਿਚ ਸੰਵਾਦ ਉਪਰੰਤ ਚੁੱਪ ਛਾ ਜਾਂਦੀ ਹੈ, ਸੰਵਾਦਾਂ ਵਿਚਕਾਰ ਲੰਬੀ ਵਿੱਥ ਹੈ। ਇਹ ਚੁੱਪ ਤੇ ਗੈਪਸ ਅਤੇ ਇਸ ਦੇ ਨਾਲ ਨਾਲ ਵਰਤਮਾਨ ਤੇ ਭੂਤ ਵਿਚ ਪਏ ਨਿੱਕੇ ਨਿੱਕੇ ਅਚੇਤ-ਸੁਚੇਤ ਸੰਵਾਦ, ਥੀਏਟਰ ਪੱਖੋਂ ਕਮਾਲ ਹਨ। ਇਹ ਇਸ ਨਾਟਕ ਦੀ ਵੱਡੀ ਪ੍ਰਾਪਤੀ ਹੈ। ਮਸਲਨ :

ਵੀਨਾਂ : ਨਹੀਂ ਹਰ ਵਾਰ ਨਹੀਂ, ਏਸ ਵਾਰ ਪੈਸੇ ਮੈਂ ਦੇਵਾਂਗੀ।

ਸੁਮੀਤ : ਪਰ, ਮੈਂ ਤੇ ਰੁਮਾਲ ਕੱਢ ਰਿਹਾ ਸਾਂ। (ਲੰਬੀ ਚੁੱਪ)

ਇਸ ਨਾਟਕ ਵਿਚ ਅਜਿਹੀ ਚੁੱਪ ਵਾਰ ਵਾਰ ਆਈ ਹੈ। ਇਹ ਚੁੱਪ ਤਣਾਉ ਯੁਕਤ ਸਥਿਤੀਆਂ ਦੇ ਚਾਰ ਚੁਫੇਰੇ ਫੈਲ ਜਾਂਦੀ ਹੈ ਤੇ ਪੂਰੀ ਨਾਟਕੀ ਸੰਰਚਨਾ ਵਿਚ ਇਕ ਸਾਰਥਕ ਵਾਕ ਬਣਾਉਂਦੀ ਹੈ। ਏਥੇ ਮੁਸਕਰਾਹਟ ਦੇ ਗਰਭ ਵਿਚ ਅਸ਼ਾਂਤੀ ਪਈ ਹੈ। ਚੁੱਪ ਵਿਚ ਸ਼ੋਰ ਪਿਆ ਹੈ। ਇਸ ਚੁੱਪ ਵਿਚ ਵਰਤਮਾਨ, ਭੂਤ ਤੇ ਭਵਿੱਖ ਤਿੰਨੇ ਕਾਲ ਇਕੱਠੇ ਪਏ ਨੇ, ਇਹੋ ਇਸ ਨਾਟਕ ਦੀ ਨਿਵੇਕਲੀ ਦਿਸ਼ਾ ਹੈ।

ਇਸ ਨਾਟਕੀ ਪਾਠ ਵਿਚ ਹੋਰ ਵੀ ਥੀਏਟਰੀ ਸੰਭਾਵਨਾਵਾਂ ਪਈਆਂ ਹਨ। ਸਿਰਜਣਾਤਮਕਾ ਤੇ ਨਾਟਕੀਅਤਾ ਨੂੰ ਸਨਮੁੱਖ ਰੱਖਦਿਆਂ ਸਾਨੂੰ ਇਸ ਪ੍ਰਤਿ ਵਧੇਰੇ ਚੇਤੰਨ ਹੋਣ ਦੀ ਲੋੜ ਹੈ ਕਿ ਨਾਟਕਕਾਰ ਨੇ ਸਮੱਸਿਆ ਤੇ ਸਥਿਤੀਆਂ ਦਾ ਮਾਹੌਲ ਸਿਰਜਣਾ ਹੈ, ਮਸਲਨ :

ਮਿਡਲ ਕਲਾਸੀ ਵਾਤਾਵਰਣ ਨੂੰ ਬਣਾਉਣ ਲਈ ਅਸੀਂ 'ਮਿਡਲ ਕਲਾਸ' ਸ਼ਬਦ ਨੂੰ ਸਿੱਧਿਆਂ ਨਹੀਂ ਵਰਤਣਾ ਸਗੋਂ ਅਸੀਂ ਤਾਂ ਅਜਿਹੀਆਂ ਜੁਗਤਾਂ ਵਰਤਣੀਆਂ ਹਨ ਜੋ ਮਿਡਲ ਕਲਾਸੀ ਮਾਹੌਲ ਨੂੰ ਪੇਸ਼ ਕਰ ਸਕਣ, ਕਿਉਂ ਜੋ ਥੀਏਟਰ ਦੀ ਮੁੱਢਲੀ ਪਹਿਚਾਣ ਐਂਦਰੀਅਤਾ ਹੈ। ਕਰਿਟੀਕਲ ਟਿਪਣੀਆਂ ਤੋਂ ਹਟ ਕੇ ਜਦੋਂ ਨਾਟਕੀ ਸੰਵਾਦ ਵਿਚ ਮਨੀ-ਪਲਾਂਟ ਦਾ ਜ਼ਿਕਰ ਆਉਂਦਾ ਹੈ ਤਾਂ ਮਨੀਪਲਾਂਟ ਇਕ ਸਹਿਜ ਸੰਕੇਤ ਬਣਦਾ ਹੈ ਜੋ ਮਿਡਲ ਕਲਾਸੀ ਅਮਲ ਨੂੰ ਦਰਸਾਉਂਦਾ ਹੈ। ਇਸ ਦੀ ਥੀਏਟਰੀ ਮਹੱਤਤਾ ਹੈ :

ਨਾਟਕੀ ਪੇਸ਼ਕਾਰੀ ਵਿਚ ਵੀਨਾ ਧੀਰ ਤੇ ਕੁਲਦੀਪ ਹਾਂਡਾ ਦੀ ਐਕਟਿੰਗ ਇਕ ਪ੍ਰਾਪਤੀ ਸੀ। ਕੁਮਾਰ ਵਜੋਂ ਕੁਲਦੀਪ ਸ਼ਰਮਾ ਨੂੰ ਕਿਤੇ ਕਿਤੇ ਹੋਰ ਮਿਹਨਤ ਦੀ ਲੋੜ ਹੈ। ਨਾਟਕ ਦੇ ਸ਼ੁਰੂ ਵਿਚ ਹੀ ਵੀਨਾਂ ਜਦੋਂ ਉਸ ਨੂੰ ਕੁਤਕੁਤਾੜੀਆਂ ਕੱਢਦੀ ਹੈ ਤਾਂ ਉਹ ਇਸ ਕਿਰਿਆ ਵਿਚੋਂ ਗੈਰਹਾਜ਼ਰ ਲੱਗਦਾ ਹੈ। ਨਾਟਕ ਦਾ ਮਹੱਤਵਪੂਰਣ ਪਾਤਰ ਤੇ ਨਾਟਕੀ ਜੁਗਤ, ਚਾਚਾ ਦਲੀਲ ਸਿੰਘ ਦੇ ਰੂਪ ਵਿਚ ਬੀ. ਐਨ. ਸ਼ਰਮਾ ਦੀ ਜਿਥੇ ਇਸ ਵਿਚ ਪ੍ਰਾਪਤੀ ਹੈ ਕਿ ਉਹ ਪੂਰੇ ਨਾਟਕ ਵਿਚ ਵਧੇਰੇ ਉਭਰਿਆ ਹੈ ਉਥੇ ਵਧੇਰੇ ਉਭਾਰ ਨਾਟਕ ਦੀ ਕਮਜ਼ੋਰੀ ਵੀ ਬਣ ਸਕਦਾ ਹੈ। ਇਸ ਸੰਬੰਧ ਵਿਚ ਵਿਸ਼ੇਸ਼ ਤੌਰ 'ਤੇ ਦਲੀਲ ਸਿੰਘ ਦੇ ਵੇਸ਼ 'ਤੇ ਕਿੰਤੂ ਕੀਤਾ ਜਾ ਸਕਦਾ ਹੈ। 'ਸੇਠੀ' ਵਲੋਂ ਅਨਿਲ ਦੱਤ ਨੇ ਛੋਟੇ ਜਿਹੇ ਰੋਲ ਨੂੰ ਬਖੂਬੀ ਪੇਸ਼ ਕੀਤਾ ਹੈ। ਸੰਵਾਦ ਦੇ ਆਸ ਪਾਸ ਪਈ ਚੁੱਪ ਤੇ ਮੁਸਕਰਾਹਟ ਦੇ ਹਾਸੇ ਵਿਚਲੀ ਉਹਦੀ ਟਾਈਮਿੰਗ ਕਮਾਲ ਹੈ। ਪਰਮਜੀਤ ਪੱਲੂ ਦਾ ਅਭਿਨੈ ਹਲਕਾ ਸੀ। ਕੰਵਲਜੀਤ ਕੌਰ ਸੁਨੀਤਾ ਦੇ ਰੂਪ ਵਿਚ ਦਰਸਾ ਗਈ ਹੈ ਕਿ ਨਿੱਕੀ ਜਿਹੀ ਭੂਮਿਕਾ ਕਿਵੇਂ ਮਹੱਤਵਪੂਰਨ ਨਾਟਕੀ ਪ੍ਰਸੰਗ ਬਣ ਸਕਦੀ ਹੈ।

ਇਹਨਾਂ ਉਪਰੋਕਤ ਨੁਕਤਿਆਂ ਦੀ ਪਹਿਚਾਣ ਦੱਸਦੀ ਹੈ ਕਿ ਫਰਸ਼ ਵਿਚ ਉਗਿਆ ਰੁੱਖ' ਪੰਜਾਬੀ ਰੰਗ ਮੰਚ ਲਈ ਥੀਏਟਰੀ ਸੰਭਾਵਨਾਵਾਂ ਲੈ ਕੇ ਆਇਆ ਹੈ। ਇਹ ਸੰਭਾਵਨਾਵਾਂ ਨਾਟਕ ਨਿਰਦੇਸ਼ਨ ਵਜੋਂ ਵੀ ਪਹਿਚਾਣੀਆਂ ਜਾ ਸਕਦੀਆਂ ਹਨ। ੦

[ਪੰਜਾਬੀ ਸੈੱਲ, ਪੰਜਾਬ ਸਕੂਲ ਸਿਖਿਆ ਬੋਰਡ, ਮੁਹਾਲੀ, ਜ਼ਿਲਾ ਰੋਪੜ]

## ਭਗਤ ਸਿੰਘ ਦੀ ਵਾਪਸੀ [ਸਾਗਰ ਸਰਹੱਦੀ]

'ਭਗਤ ਸਿੰਘ ਦੀ ਵਾਪਸੀ' ਸਾਗਰ ਸਰਹੱਦੀ ਦੀ ਪੰਜਾਬੀ ਨਾਟਕ ਨੂੰ ਦੂਸਰੀ ਮਹੱਤਵਪੂਰਨ ਦੇਣ ਹੈ। ਇਸ ਤੋਂ ਪਹਿਲਾਂ ਉਸਦਾ ਨਾਟਕ 'ਮਸੀਹਾ' ਪਿਛਲੇ ਦਸ ਬਾਰਾਂ ਸਾਲਾਂ ਤੋਂ ਪੰਜਾਬ ਅਤੇ ਦੇਸ਼ ਦੇ ਵੱਖ ਵੱਖ ਸ਼ਹਿਰਾਂ ਵਿਚ ਸਫਲਤਾ ਨਾਲ ਪ੍ਰਦਰਸ਼ਿਤ ਹੋ ਚੁੱਕਿਆ ਹੈ। ਇਉਂ ਫ਼ਿਲਮ-ਜਗਤ ਦੀ ਇਕ ਸੁਪ੍ਰਸਿੱਧ ਹਸਤੀ ਹੋਣ ਦੇ ਨਾਲ ਨਾਲ ਸਾਗਰ ਸਰਹੱਦੀ ਨੇ ਪੰਜਾਬੀ ਨਾਟਕਕਾਰ ਦੇ ਤੌਰ 'ਤੇ ਆਪਣੀ ਨਵੀਂ ਪਛਾਣ ਸਥਾਪਿਤ ਕਰਨ ਦਾ ਉਦਮ ਕੀਤਾ ਹੈ ਜੋ ਨਿਸ਼ਚੇ ਹੀ ਮੁਬਾਰਕ ਕਦਮ ਮੰਨਿਆ ਜਾਵੇਗਾ। ਸਾਗਰ ਸਰਹੱਦੀ ਦੀਆਂ ਇਹ ਦੋਵੇਂ ਨਾਟਕੀ ਰਚਨਾਵਾਂ ਸਾਡੇ ਨਿਕਟ-ਸਮਕਾਲੀ ਇਤਿਹਾਸਕ ਵਿਰਸੇ ਨਾਲ ਸੰਬੰਧਿਤ ਹਨ। ਜੇ 'ਮਸੀਹਾ' ਨਾਟਕ ਵਿਚ ਉਸਨੇ ਦੇਸ਼ਵੰਡ ਦੇ ਤ੍ਰਾਸਦ ਪਹਿਲੂ ਨੂੰ ਪ੍ਰਸਤੁਤ ਕੀਤਾ ਹੈ ਤਾਂ ਉਸਦਾ ਨਵਾਂ ਨਾਟਕ 'ਭਗਤ ਸਿੰਘ ਦੀ ਵਾਪਸੀ' ਸਾਡੇ ਕੌਮੀ ਮੁਕਤ ਅੰਦੋਲਨ ਦੀ ਇਕ ਇਨਕਲਾਬੀ ਸ਼ਖਸੀਅਤ ਨੂੰ ਸਮਰਪਿਤ ਹੈ। ਸਾਗਰ ਸਰਹੱਦੀ ਦੀ ਵਿਸ਼ੇਸ਼ਤਾ ਇਹ ਹੈ ਕਿ ਉਹ ਇਤਿਹਾਸ ਦੀ ਟੈਕਸਟ ਨੂੰ ਨਾਟਕੀ ਟੈਕਸਟ ਦੇ ਸੰਗਠਨ ਵਿਚ ਢਾਲਣ ਲੱਗਿਆਂ ਤੱਥਾਂ ਅਤੇ ਘਟਨਾਵਾਂ ਦੇ ਨਿਰੋਲ ਬਾਹਰਮੁਖੀ ਵੇਰਵੇ ਨਾਲ ਈ ਆਪਣਾ ਸਿਰਜਣਾਤਮਕ ਸਰੋਕਾਰ ਨਹੀਂ ਜੋੜਦਾ ਸਗੋਂ ਇਤਿਹਾਸਕ ਤੱਥਾਂ ਅਤੇ ਘਟਨਾਵਾਂ ਦੇ ਅੰਤਰੀਵ ਸੰਗਠਨ ਵਿਚ ਲੁਕੇ ਹੋਏ ਵਿਚਾਰਧਾਰਕ ਪ੍ਰਸੰਗਾਂ ਨੂੰ ਵੀ ਫਰੋਲਣ ਦਾ ਜਤਨ ਕਰਦਾ ਹੈ। ਉਹ ਇਤਿਹਾਸਕ ਟੈਕਸਟ ਨੂੰ ਵਰਤਮਾਨ ਦੇ ਦ੍ਰਿਸ਼ਟੀਬਿੰਦੂ ਤੋਂ ਪੁਨਰ-ਵਿਆਖਿਆ ਦੇਣ ਦਾ ਉਪਰਾਲਾ ਵੀ ਕਰਦਾ ਹੈ ਜਿਸਦੇ ਸਿੱਟੇ ਵਜੋਂ ਅਤੀਤ ਵਿਚ ਵਾਪਰੀਆਂ ਘਟਨਾਵਾਂ ਨਵੀਨ ਅਰਥ ਅਤੇ ਸਾਰਥਕਤਾ ਗ੍ਰਹਿਣ ਕਰ ਜਾਂਦੀਆਂ ਹਨ।

ਨਾਟਕ ਵਿਚਲਾ ਕੇਂਦਰੀ ਕਾਰਜ ਭਗਤ ਸਿੰਘ ਅਤੇ ਉਸ ਦੇ ਸਾਥੀਆਂ (ਸੁਖਦੇਵ, ਰਾਜਗੁਰੂ, ਚੰਦਰ ਸ਼ੇਖਰ ਆਜ਼ਾਦ, ਬਟੁਕੇਸ਼ਵਰ ਦੱਤ, ਵਿਜੇ ਕੁਮਾਰ ਸਿਨਹਾ, ਅਜਯਘੋਸ਼, ਜਤੀਨ ਦਾਸ ਅਤੇ ਯਸ਼ਪਾਲ) ਵੱਲੋਂ ਚਲਾਈ ਗਈ ਅਸਫਲ ਇਨਕਲਾਬੀ ਤਹਿਰੀਕ ਦੁਆਲੇ ਘੁੰਮਦਾ ਹੈ। ਇਥੇ ਦੇਸ਼ ਦੇ ਵੱਖ ਵੱਖ ਸੂਬਿਆਂ ਵਿਚ ਕਾਰਜਸ਼ੀਲ ਕ੍ਰਾਂਤੀਕਾਰੀ ਜਥੇਬੰਦੀਆਂ ਨੂੰ ਚੰਦਰ ਸ਼ੇਖਰ ਆਜ਼ਾਦ ਅਤੇ ਭਗਤ ਸਿੰਘ ਦੀ ਅਗਵਾਈ ਵਿਚ ਇਕਮੁੱਠ ਹੋ ਕੇ ਵਿਦਰੋਹੀ ਸੰਘਰਸ਼ ਕਰਦਿਆਂ ਦਰਸਾਇਆ ਗਿਆ ਹੈ। ਇਸ ਦੇ ਨਾਲ ਨਾਲ ਇਥੇ ਕੌਮੀ ਮੁਕਤੀ ਅੰਦੋਲਨ ਦੀ ਦੂਸਰੀ ਸਮਾਨੰਤਰ ਤਹਿਰੀਕ ਨੂੰ ਵੀ ਪਿਛੋਕੜ ਵਿਚ ਰੱਖ ਕੇ ਪੇਸ਼ ਕੀਤਾ ਗਿਆ ਹੈ। ਇਸ ਦੂਸਰੀ ਤਹਿਰੀਕ ਦੀ ਅਗਵਾਈ ਕਾਂਗਰਸ ਪਾਰਟੀ ਦੇ ਹੱਥਾਂ ਵਿਚ ਸੀ। ਨਾਟਕਕਾਰ ਨੇ ਆਪਣੀ ਰਚਨਾ ਦੀ ਮੁਖ ਥੀਮ ਨੂੰ ਇਨ੍ਹਾਂ ਦੋਹਾਂ ਸਮਾਨੰਤਰ ਤਹਿਰੀਕਾਂ ਦੇ ਮੂਲ ਵਿਰੋਧ ਨੂੰ ਲੈ ਕੇ ਸੰਗਠਿਤ ਕਰਨ ਦਾ ਉਪਰਾਲਾ ਕੀਤਾ ਹੈ। ਕੌਮੀ

ਮੁਕਤੀ ਅੰਦੋਲਨ ਦੀਆਂ ਇਨ੍ਹਾਂ ਦੋਹਾਂ ਤਹਿਰੀਕਾਂ ਦਾ ਸਾਂਝਾ ਉਦੇਸ਼ ਤਾਂ ਭਾਵੇਂ ਵਿਦੇਸ਼ੀ ਸਾਮਰਾਜ ਤੋਂ ਦੇਸ਼ ਨੂੰ ਆਜ਼ਾਦ ਕਰਾਉਣਾ ਸੀ ਪਰ ਦੋਹਾਂ ਦਾ ਜਮਾਤੀ ਸੁਭਾ ਵੱਖੋ ਵੱਖਰਾ ਸੀ। ਕਾਂਗਰਸ ਦੀ ਅਗਵਾਈ ਪ੍ਰਧਾਨ ਰੂਪ ਵਿਚ ਕੌਮੀ ਬੁਰਜੂਆਜ਼ੀ ਦੇ ਹੱਥਾਂ ਵਿਚ ਸੀ ਅਤੇ ਇਸਦਾ ਟੀਚਾ ਵਿਦੇਸ਼ੀ ਹਕੂਮਤ ਦੀ ਥਾਵੇਂ ਕੌਮੀ ਬੁਰਜੂਆਜ਼ੀ ਦੀ ਹਕੂਮਤ ਸਥਾਪਤ ਕਰਨਾ ਸੀ। ਜਦੋਂ ਕਿ ਭਗਤ ਸਿੰਘ ਵਰਗੇ ਇਰਕਲਾਬੀਆਂ ਦੀ ਹਿੰਦੁਸਤਾਨ ਸੋਸ਼ਲਿਸਟ ਰਿਪਬਲੀਕਨ ਐਸੋਸੀਏਸ਼ਨ ਦਾ ਅੰਤਿਮ ਉਦੇਸ਼ ਸਮਾਜਵਾਦੀ ਇਨਕਲਾਬ ਦੀ ਸਥਾਪਤੀ ਬਣ ਗਿਆ ਸੀ। ਇਸਤੋਂ ਬਿਨਾਂ ਇਨ੍ਹਾਂ ਦੋਹਾਂ ਤਹਿਰੀਕਾਂ ਦੀ ਕਾਰਜ-ਵਿਧੀ ਵਿਚ ਵੀ ਸਪਸ਼ਟ ਅੰਤਰ ਸੀ। ਕਾਂਗਰਸ ਪਾਰਟੀ ਅਹਿੰਸਾ, ਸਤਿਆਗ੍ਰਹਿ ਅਤੇ ਨਾ ਮਿਲਵਰਤਣ ਵਰਗੇ ਗਾਂਧੀਵਾਦੀ ਸਿਧਾਂਤਾਂ ਦੀ ਧਾਰਣੀ ਸੀ ਅਤੇ ਇਹ ਦੇਸ਼ ਵਿਆਪੀ ਤੌਰ 'ਤੇ ਲੋਕ-ਲਹਿਰ ਨੂੰ ਸੰਗਠਿਤ ਕਰਨ ਦਾ ਸਫਲ ਉਪਰਾਲਾ ਕਰ ਰਹੀ ਸੀ ਜਦੋਂ ਕਿ ਭਗਤ ਸਿੰਘ ਦੇ ਸਾਥੀਆਂ ਦੀ ਕਾਰਜਵਿਧੀ ਹਿੰਸਾ ਅਤੇ ਦਹਿਸ਼ਤਪਸੰਦੀ ਦੇ ਹਥਿਆਰਾਂ ਨੂੰ ਸਾਮਰਾਜ ਦੇ ਖਿਲਾਫ ਵਰਤਣਾ ਹੱਕੀ ਦਸਦੀ ਸੀ। ਸ਼ਾਇਦ ਇਹੋ ਹੀ ਇਸ ਲਹਿਰ ਦੀ ਅਸਫਲਤਾ ਦਾ ਮੂਲ ਕਾਰਣ ਸੀ। ਕਿਸੇ ਵੀ ਦਹਿਸ਼ਤਪਸੰਦ ਲਹਿਰ ਨੂੰ ਕੁਚਲਨਾ ਹਕੂਮਤ ਵਾਸਤੇ ਜਿੰਨਾ ਸੌਖਾ ਹੁੰਦਾ ਹੈ ਉਨਾ ਅਮਨਪਸੰਦ ਤਹਿਰੀਕ ਨੂੰ ਨਹੀਂ। ਇਹੀ ਕਾਰਣ ਹੈ ਕਿ ਇਨਕਲਾਬੀ ਨੌਜਵਾਨਾਂ ਦੀ ਇਹ ਅਸਫਲ ਕ੍ਰਾਂਤੀ ਪ੍ਰਤੀਕਾਤਮਕ ਵਿਦਰੋਹ ਤੋਂ ਅਗਾਂਹ ਨਹੀਂ ਵਧ ਸਕੀ, ਪਰ ਇਸ ਤਹਿਰੀਕ ਦਾ ਵਾਸਤਵਿਕ ਰੋਲ ਦੇਸ਼ ਦੀ ਆਤਮਾ ਨੂੰ ਹਲੂਣ ਕੇ ਜਗਾਉਣ ਵਾਲਾ ਜ਼ਰੂਰ ਸਿੱਧ ਹੋਇਆ ਹੈ। ਨਾਟਕਕਾਰ ਨੇ ਭਗਤ ਸਿੰਘ ਅਤੇ ਉਸਦੇ ਸਾਥੀਆਂ ਦੀ ਅਸਫਲ ਕ੍ਰਾਤੀਕਾਰੀ ਤਹਿਰੀਕ ਨੂੰ ਇਤਿਹਾਸਕ ਟੈਕਸਟ ਵਜੋਂ ਗ੍ਰਹਿਣ ਕਰਕੇ ਇਸ ਨੂੰ ਆਪਣੀ ਨਾਟਕੀ ਟੈਕਸਟ ਵਿਚ ਸੰਗਠਿਤ ਕੀਤਾ ਹੈ ਅਤੇ ਸੁਤੰਤਰਤਾ ਪ੍ਰਾਪਤੀ ਤੋਂ ਬਾਅਦ ਦੀ ਵਰਤਮਾਨ ਸਥਿਤੀ ਨੂੰ ਸੰਬੋਧਿਤ ਹੋ ਕੇ ਸਮਾਜਵਾਦੀ ਇਨਕਲਾਬ ਦੀ ਪੁਨਰ-ਪ੍ਰੇਰਣਾ ਜਗਾਉਣ ਦਾ ਜਤਨ ਕੀਤਾ ਹੈ।

ਨਾਟਕਕਾਰ ਸੁਚੇਤ ਤੌਰ 'ਤੇ ਸਮਾਜਵਾਦੀ ਯਥਾਰਥਵਾਦ ਦੀ ਵਿਧੀ ਨੂੰ ਸਮਰਪਿਤ ਹੋ ਕੇ ਆਪਣੇ ਨਾਟ-ਸੰਸਾਰ ਦੀ ਰਚਨਾ ਕਰਦਾ ਦਿਖਾਈ ਦਿੰਦਾ ਹੈ। ਇਸ ਮੰਤਵ ਦੀ ਸਿੱਧੀ ਲਈ ਉਸ ਨੇ ਨਾਟਕ ਦੀ ਮੂਲ ਕਥਾਵਸਤੂ ਨੂੰ ਯਥਾਰਥ ਚਿਤਰਣ ਦਾ ਪ੍ਰਕਾਰਜ ਨਿਭਾਉਣ ਲਈ ਜੇ ਉਸਨੇ ਇਤਿਹਾਸਕ ਪਾਤਰਾਂ ਦੀ ਵਾਸਤਵਿਕ ਸਥਿਤੀ ਨੂੰ ਚੁਣਿਆ ਹੈ ਤਾਂ ਯਥਾਰਥ ਦਾ ਵਿਸ਼ਲੇਸਣ ਅਤੇ ਵਿਆਖਿਆ ਕਰਨ ਲਈ ਉਸਨੇ ਭਗਤ ਸਿੰਘ ਦੇ ਪਰਾ-ਇਤਿਹਾਸਕ ਪਾਤਰ ਦੀ ਕਲਪਨਾ ਵੀ ਕੀਤੀ ਹੈ। ਇਸ ਨਾਟ ਰਚਨਾ ਵਿਚਲਾ ਭਗਤ ਸਿੰਘ ਇਤਿਹਾਸਕ ਵਿਅਕਤੀ ਵੀ ਹੈ ਅਤੇ ਇਕ ਵਿਚਾਰ ਜਾਂ ਆਦਰਸ਼ ਦਾ ਪ੍ਰਤੀਕ ਵੀ। ਇਹ ਪਰਾ-ਇਤਿਹਾਸਕ ਭਗਤ ਸਿੰਘ ਰਚਨਾ ਦੇ ਆਦਿ ਅਤੇ ਅੰਤ ਉਤੇ ਦਰਸ਼ਕਾਂ ਨੂੰ ਸਿੱਧਾ ਸੰਬੋਧਿਤ ਹੁੰਦਾ ਹੈ—ਮਿਸਾਲ ਵਜੋਂ ਨਾਟਕ ਦੀਆਂ ਮੁਢਲੀਆਂ ਪੰਗਤੀਆਂ ਦੇਖੀਆਂ ਜਾ ਸਕਦੀਆਂ ਹਨ :

"ਭਗਤ ਸਿੰਘ : ਮੈਂ ਇਕ ਖਿਆਲ ਹਾਂ, ਤੁਹਾਨੂੰ ਯਾਦ ਹੀ ਹੋਵੇਗਾ 23 ਮਾਰਚ 1931 ਨੂੰ ਮੈਨੂੰ ਫਾਂਸੀ ਦਿੱਤੀ ਗਈ ਸੀ। ਮੇਰਾ ਜਿਸਮ ਪੰਜ ਤੱਤਾਂ ਵਿਚ ਬਦਲ

ਗਿਆ ਸੀ। ਹੁਣ ਮੇਰੇ ਤੇ ਤੁਹਾਡੇ ਵਿਚਕਾਰ ਸਿਰਫ ਮੌਤ ਦੀ ਵਾਦੀ ਹੈ। ਮੈਂ ਤੁਹਾਨੂੰ ਵੇਖ ਨਹੀਂ ਸਕਦਾ ਪਰ ਤੁਸੀਂ ਮੈਨੂੰ ਵੇਖ ਸਕਦੇ ਹੋ। ਕਿਉਂਕਿ ਮੈਂ ਭਗਤ ਸਿੰਘ ਨਹੀਂ ਹਾਂ ਬਲਕਿ ਕੇਵਲ ਇਕ ਕਲਪਨਾ ਹਾਂ। ਮੇਰਾ ਜਿਸਮ ਉਸ ਕਲਪਨਾ ਨੂੰ ਸਮੂਰਤ ਕਰ ਰਿਹਾ ਹੈ। ਨਾਟਕਕਾਰ ਨੇ ਹੁਣ ਮੈਨੂੰ ਦੁਬਾਰਾ ਤੁਹਾਡੇ ਸਾਮ੍ਹਣੇ ਲਿਆ ਕੇ ਖੜਾ ਕਰ ਦਿੱਤਾ ਹੈ..."

ਨਾਟਕ ਵਿਚਲਾ ਇਹ ਕਲਪਿਤ ਪਾਤਰ ਨਾਟਕ ਦੀ ਸਮੁੱਚੀ ਕਥਾਵਸਤੂ ਉਪਰ ਮੌੜਵੀਂ ਝਾਤ ਪਾਉਂਦਾ ਅਤੇ ਅਤੀਤ/ਵਰਤਮਾਨ ਦੀ ਵਿੱਥ ਨੂੰ ਮਿਟਾਉਂਦਾ ਹੋਇਆ ਯਥਾਰਥ ਦੀ ਸਮਾਜਵਾਦੀ ਵਿਆਖਿਆ ਦਾ ਆਧਾਰ ਹੋ ਨਿਬੜਦਾ ਹੈ। ਇਸ ਪਾਤਰ ਦੀ ਕਲਪਨਾ ਰਾਹੀਂ ਨਾਟਕਕਾਰ ਨੇ ਸੁਪ੍ਰਸਿੱਧ ਜਰਮਨ ਨਾਟਕਕਾਰ ਬ੍ਰੈਖਤ ਦੇ ਰੰਗ ਮੰਚੀ ਸੰਕਲਪ ਉਪਰ ਆਧਾਰਿਤ ਇਕ ਪ੍ਰਯੋਗਸ਼ੀਲ ਨਾਟਕੀ ਜੁਗਤ ਦੀ ਵਰਤੋਂ ਕੀਤੀ ਹੈ। ਬ੍ਰੈਖਤੀਅਨ ਰੰਗਮੰਚ ਦੀ ਇਹ ਨਾਟਕੀ ਜੁਗਤ ਵਿਤ੍ਰੇਕ ਦਾ ਪ੍ਰਭਾਵ ਸਿਰਜਣ(**Alienation effect**) ਵਾਲੀ ਜੁਗਤ ਹੈ ਜਿਸਦੇ ਅੰਤਰਗਤ ਦਰਸ਼ਕਾਂ ਨੂੰ ਨਾਟਕੀ ਭੁਲੇਵੇਂ ਦੇ ਸੰਮੋਹਨੀ ਪ੍ਰਭਾਵ ਤੋਂ ਮੁਕਤ ਰੱਖਣ ਦਾ ਜਤਨ ਕੀਤਾ ਜਾਂਦਾ ਹੈ। ਪਰੰਪਰਕ ਯਥਾਰਥਵਾਦੀ ਨਾਟਕ ਦਾ ਸਾਰਾ ਜ਼ੋਰ ਯਥਾਰਥ ਦਾ ਭੁਲੇਵਾਂ ਸਿਰਜਣ ਉਤੇ ਹੁੰਦਾ ਸੀ ਜੋ ਦਰਸ਼ਕਾਂ ਦੀ ਚਿੰਤਨਸ਼ੀਲ ਬਿਰਤੀ ਨੂੰ ਸੰਮੋਹਿਤ ਕਰਨ ਦੀ ਚੇਸ਼ਟਾ ਕਰਦਾ ਸੀ। ਬ੍ਰੈਖਤ ਦਾ ਮੰਚ-ਸੰਕਲਪ ਇਸਦੇ ਵਿਪਰੀਤ ਯਥਾਰਥ ਅਤੇ ਭੁਲੇਵੇਂ ਦੀ ਵਿੱਥ ਨੂੰ ਮੇਟਣ ਦੀ ਬਜਾਇ ਜੁਗਤ ਨਾਲ ਬਣਾਈ ਰੱਖਣ ਦਾ ਉਪਰਾਲਾ ਕਰਦਾ ਹੈ। ਇਹ ਦਰਸ਼ਕਾਂ ਨੂੰ ਯਥਾਰਥ ਦੇ ਭੁਲੇਵੇਂ ਰਾਹੀਂ ਸੰਮੋਹਿਤ ਕਰਨ ਦੀ ਥਾਵੇਂ ਪੇਸ਼ ਹੋ ਰਹੇ ਨਾਟਕੀ ਦ੍ਰਿਸ਼ ਪ੍ਰਤੀ ਚਿੰਤਨਸ਼ੀਲ ਰਵੱਈਆ ਧਾਰਣ ਦਾ ਸੱਦਾ ਦਿੰਦਾ ਹੈ। 'ਭਗਤ ਸਿੰਘ ਦੀ ਵਾਪਸੀ' ਨਾਟਕ ਵਿਚ ਇਸ ਪ੍ਰਯੋਗਸ਼ੀਲ ਨਾਟਕੀ ਜੁਗਤ ਦੀ ਸਫਲ ਅਤੇ ਢੁਕਵੀਂ ਵਰਤੋਂ ਹੋਈ ਹੈ।

ਨਾਟਕਕਾਰ ਨੇ ਆਪਣੀ ਰਚਨਾ ਵਿਚਲੀ ਮੁਖ ਥੀਮ ਨੂੰ ਸੰਗਠਿਤ ਕਰਨ ਲਈ 'ਕਮਾਈ ਅਤੇ 'ਵਿਆਹ' ਵਰਗੇ ਸਭਿਆਚਾਰਕ ਮੋਟਿਫਾਂ ਦੀ ਕਲਾਤਮਕ ਵਰਤੋਂ ਕੀਤੀ ਹੈ। ਨਾਟਕ ਦੇ ਮੁਢਲੇ ਭਾਗ ਵਿਚ ਭਗਤ ਸਿੰਘ ਦੀ ਮਾਂ ਆਪਣੇ ਬੇਰੋਜ਼ਗਾਰ ਪੁੱਤਰ ਨੂੰ 'ਕਮਾਊ ਪੁੱਤਰ' ਆਖ ਕੇ ਹਲਕਾ ਜਿਹਾ ਵਿਅੰਗ ਕਰਦੀ ਹੈ :

"ਮਾਂ : ਆ ਗਿਆ ਮੇਰਾ ਕਮਾਊ ਪੁੱਤਰ

ਭਗਤ : ਹਾਂ

ਮਾਂ : ਲਿਆ ਪਾ ਮੇਰੀ ਝੋਲੀ ਵਿਚ ਜੋ ਵੀ ਕਮਾ ਕੇ ਲਿਆਇਆ ਏਂ। ਚੱਲ ਛੇਤੀ ਕਰ।

ਭਗਤ : ਤੂੰ ਆਪਣੀਆਂ ਅੱਖਾਂ ਮੀਟ ਪਹਿਲਾਂ।

ਮਾਂ : ਭੱਜੇਂਗਾ ਤਾਂ ਨਹੀਂ"

ਜਦੋਂ ਮਾਂ ਆਪਣੀਆਂ ਬੰਦ ਅੱਖਾਂ ਖੋਹਲਦੀ ਹੈ ਤਾਂ ਉਸਦੀ ਝੋਲੀ ਖਾਲੀ ਹੁੰਦੀ ਹੈ। ਭਗਤ ਸਿੰਘ ਆਪਣੇ ਭਵਿਖ ਦੇ ਸੁਪਨਿਆਂ ਵਿਚੋਂ ਬੋਲਦਾ ਹੋਇਆ ਆਖਦਾ ਹੈ :

"ਭਗਤ : ਦੇਖੀਂ ਮਾਂ ਇਕ ਦਿਨ ਇਤਨੀ ਕਮਾਈ ਕਰਕੇ ਲਿਆਵਾਂਗਾ ਕਿ ਤੂੰ ਦੋਹਾਂ

ਹੱਥਾਂ ਨਾਲ ਲੁਟਾਂਦੀ ਫਿਰੇਂਗੀ ਤਾਂ ਵੀ ਉਹ ਖ਼ਤਮ ਨਹੀਂ ਹੋਵੇਗੀ।

ਨਾਟਕ ਦੇ ਅੰਤ ਉੱਤੇ ਨਾਟਕਕਾਰ ਇਸੇ ਕਮਾਈ ਦੇ ਮੋਟਿਫ ਨੂੰ ਇਕ ਵਾਰ ਫੇਰ ਦੁਹਰਾਉਂਦਾ ਹੈ ਜਦੋਂ ਮਾਂ ਆਪਣੇ ਫਾਂਸੀ ਲੱਗਣ ਵਾਲੇ ਪੁੱਤਰ ਨਾਲ ਆਖਰੀ ਮੁਲਾਕਾਤ ਲਈ ਜਾਂਦੀ ਹੈ। ਭਗਤ ਸਿੰਘਆਪਣੀ ਮਾ ਦੀ ਝੋਲੀ ਵਿਚ ਇਸ ਵਾਰ ਮਿੱਟੀ ਦੀ ਇਕ ਮੁੱਠੀ ਭਰ ਕੇ ਦਿੰਦਾ ਹੈ :

ਭਗਤ ਸਿੰਘ : ਇਹ ਮੇਰੀ ਚਿਖਾ ਦੀ ਮਿੱਟੀ ਹੈ ਮਾਂ, ਮੇਰੀ ਜਿੰਦਗੀ ਦੀ ਸਾਰੀ ਕਮਾਈ।

ਇਥੇ ਕਮਾਈ ਦਾ ਮੋਟਿਫ ਸਾਧਾਰਣ ਅਰਥਾਂ ਨਾਲੋਂ ਵੱਖਰੇ ਅਰਥਾਂ ਦਾ ਧਾਰਣੀ ਹੋ ਨਿਬੜਦਾ ਹੈ ਅਤੇ ਭਗਤ ਸਿੰਘ ਦੇ ਸਮੁੱਚੇ ਬਲੀਦਾਨ ਦਾ ਪ੍ਰਤੀਕ ਬਣ ਜਾਂਦਾ ਹੈ । ਇਸੇ ਤਰ੍ਹਾਂ ਨਾਟਕਕਾਰ ਨੇ ਵਿਆਹ ਦੇ ਮੋਟਿਫ ਦਾ ਵੀ ਦੋ ਭਿੰਨ ਸੰਦਰਭਾਂ ਵਿਕ ਦੁਹਰਾਉ ਕੀਤਾ ਹੈ। ਨਾਟਕ ਦੇ ਸ਼ੁਰੂ ਵਿਚ ਮਾਂ ਭਗਤ ਸਿੰਘ ਦੇ ਵਿਆਹ ਦੀ ਗੱਲ ਛੇੜਦੀ ਹੈ ਪਰ ਭਗਤ ਸਿੰਘ ਆਜ਼ਾਦੀ ਦੀ ਦੇਵੀ ਨੂੰ ਵਰਨਾ ਚਾਹੁੰਦਾ ਹੈ। ਅੰਤ ਵਿਚ ਭਗਤ ਸਿੰਘ ਫਾਂਸੀ ਦੇ ਤਖਤੇ ਨੂੰ ਵੀ ਵਿਆਹ ਦੀ ਵੇਦੀ ਨਾਲ ਤੁਲਨਾ ਦਿੰਦਾ ਹੈ ਅਤੇ ਆਜ਼ਾਦੀ ਦੀ ਖਾਤਿਰ ਮੌਤ ਨੂੰ ਵਰ ਲੈਂਦਾ ਹੈ। ਇਉਂ ਨਟਕਕਾਰ ਨੇ ਸਾਡੇ ਸਭਿਆਚਾਰਕ ਜੀਵਨ ਦੇ ਜਾਣੇ ਪਛਾਣੇ ਮੋਟਿਫਾਂ ਦੀ ਕਲਾਤਮਕ ਵਰਤੋਂ ਰਾਹੀਂ ਆਪਣੀ ਰਚਨਾ ਵਿਚਲੀ ਥੀਮ ਨੂੰ ਸੰਚਾਰਿਤ ਕਰਨ ਦਾ ਉਪਰਾਲਾ ਕੀਤਾ ਹੈ। ਇਨਕਲਾਬੀ ਅਮਲ ਅਤੇ ਬਲੀਦਾਨ ਵਰਗੇ ਗੰਭੀਰ ਸਰੋਕਾਰਾਂ ਨੂੰ ਇਨ੍ਹਾਂ ਸਹਿਜ ਅਤੇ ਸਰਲ ਜਿਹੇ ਮਨੁੱਖੀ ਵਿਹਾਰਾਂ ਨਾਲ ਜੋੜ ਕੇ ਨਾਟਕਕਾਰ ਨੇ ਆਪਣੀ ਕਲਾਤਮਕ ਸੂਝ ਦਾ ਪ੍ਰਮਾਣ ਪੇਸ਼ ਕੀਤਾ ਹੈ।

ਸਾਗਰ ਸਰਹੱਦੀ ਦੇ ਇਸ ਨਾਟਕ ਦੀ ਉਭਰਵੀਂ ਵਿਸ਼ੇਸ਼ਤਾ ਇਸਦਾ ਸੰਜਮ ਭਰਪੂਰ ਸੰਗਠਨ ਹੈ। ਨਾਟਕਕਾਰ ਨੇ ਤਿੰਨ ਅੰਕਾਂ ਦੇ ਇਸ ਨਾਟਕ ਵਿਚ ਗਿਣਤੀ ਦੇ ਕੁਝ ਦ੍ਰਿਸ਼ਾਂ ਰਾਹੀਂ ਹੀ ਭਗਤ ਸਿੰਘ ਦੀ ਸ਼ਹੀਦੀ ਦਾ ਭਰਪੂਰ ਚਿਤਰਣ ਕਰ ਦਿੱਤਾ ਹੈ। ਇਨ੍ਹਾਂ ਵਿਚੋਂ ਵਿਸ਼ੇਸ਼ ਤੌਰ 'ਤੇ ਵਰਨਣਯੋਗ ਨਾਟਕੀ ਦ੍ਰਿਸ਼ ਹਨ—ਭਗਤ ਸਿੰਘ ਦੇ ਆਪਣੀ ਮਾਂ ਨਾਲ ਸੰਵਾਦ ਦੇ ਦੋ ਦ੍ਰਿਸ਼, ਕ੍ਰਾਂਤੀਕਾਰੀਆਂ ਦੀਆਂ ਗੁਪਤ ਮੀਟਿੰਗਾਂ ਦੇ ਦ੍ਰਿਸ਼, ਟੋਡੀ ਅਤੇ ਸਾਈਮਨ ਦਾ ਦ੍ਰਿਸ਼, ਟੋਡੀ ਅਤੇ ਭਗਤ ਸਿੰਘ ਦਾ ਦ੍ਰਿਸ਼, ਅਦਾਲਤ ਦਾ ਦ੍ਰਿਸ਼।ਅਤੇ ਫਾਂਸੀ ਦਾ ਦ੍ਰਿਸ਼। ਇਨ੍ਹਾਂ ਵੱਖ ਵੱਖ ਦ੍ਰਿਸ਼ਾਂ ਵਿਚ ਭਗਤ ਸਿੰਘ ਦੀ ਅਥਾਹ ਦੇਸ਼ ਭਗਤੀ ਅਤੇ ਤਸੀਹੇ ਝੱਲਣ ਦੀ ਅਸੀਮ ਸ਼ਕਤੀ ਦਾ ਪ੍ਰਗਟਾਵਾ ਹੁੰਦਾ ਹੈ! ਪਰ ਭਗਤ ਸਿੰਘ ਦੀ ਰੂਹ ਨੂੰ ਆਪਣੇ ਅੰਤਿਮ ਟੀਚੇ ਦੀ ਅਸਫਲਤਾ ਕਾਰਣ ਭਟਕਦਿਆਂ ਦਰਸਾਇਆ ਗਿਆ ਹੈ। ਲੇਖਕ ਅਨੁਸਾਰ ਭਗਤ ਸਿੰਘ ਦੇ ਅਧੂਰੇ ਸੁਪਨਿਆਂ ਦੀ ਪੂਰਤੀ ਭਗਤ ਸਿੰਘ ਵਰਗੇ ਸਿਰਲੱਥ ਯੋਧਿਆਂ ਰਾਹੀਂ ਸੰਭਵ ਹੋ ਸਕੇਗੀ। ਇਸੇ ਲਈ ਉਹ ਭਗਤ ਸਿੰਘ ਦੀ ਵਾਪਸੀ ਦਾ ਨਾਟ-ਬਿੰਬ ਸਿਰਜਦਾ ਹੈ । ਨਾਟਕ ਦੀਆਂ ਕੁਝ ਅੰਤਲੀਆਂ ਪੰਗਤੀਆਂ ਇਸੇ ਕਿਸਮ ਦੀ ਭਾਵਨਾ ਨੂੰ ਸਮਰਪਿਤ ਹਨ।

"ਭਗਤ ਸਿੰਘ : ਮੇਰੇ ਤੇ ਤੁਹਾਡੇ ਵਿਚਕਾਰਾ ਮੌਤ ਦੀ ਵਾਦੀ ਹੈ। ਮੈਂ ਤੁਹਾਨੂੰ ਦੇਖ ਨਹੀਂ ਸਕਦਾ, ਨਹੀਂ ਤਾਂ ਹੁਣੇ ਹੀ ਤੁਹਾਡੇ ਵਿਚੋਂ ਕਿਸੇ 'ਤੇ ਉਂਗਲੀ ਰੱਖ ਕੇ ਇਸ਼ਾਰਾ ਕਰਦਾ ਕਿ ਤੂੰ ਭਗਤ ਸਿੰਘ ਹੈਂ, ਤੂੰ ਰਾਜਗੁਰੂ ਹੈਂ, ਤੂੰ ਸੁਖਦੇਵ ਹੈਂ। ਤੁਸੀਂ ਉਨ੍ਹਾਂ ਨਾਲੋਂ

ਵੀ ਵੱਧ ਹੋ ਕਿਉਂਕਿ ਤੁਸੀਂ ਜਿੰਦਾ ਹੋ । ਹੁਣ ਭਾਰ ਤੁਹਾਡੇ 'ਤੇ ਹੈ, ਇਹ ਜ਼ਿੰਮੇਦਾਰੀ ਤੁਹਾਡੀ ਹੈ ਕਿ ਤੁਸੀਂ ਇਨਕਲਾਬ ਦੀ ਰਫਤਾਰ ਨੂੰ ਤੇਜ਼ ਕਰੋ ।"

ਇਉਂ ਸਾਗ਼ਰ ਸਰਹੱਦੀ ਦੀ ਇਹ ਰਚਨਾ ਆਪਣੇ ਸਿਰਜਤ ਸੰਸਾਰ ਵਿਚ ਇਕ ਵਿਦਰੋਹੀ ਤਹਿਰੀਕ ਦੇ ਤ੍ਰਾਸਦ ਅੰਤ ਨੂੰ ਪ੍ਰਦਰਸ਼ਿਤ ਕਰਦੀ ਹੋਈ ਅਸਫਲ ਕ੍ਰਾਂਤੀ ਦੀ ਦਾਸਤਾਨ ਕਹਿੰਦੀ ਹੈ । ਵਿਦਰੋਹ ਜੇ ਸਫਲ ਹੋ ਜਾਵੇ ਤਾਂ ਕ੍ਰਾਂਤੀ ਬਣ ਜਾਂਦਾ ਹੈ ਅਤੇ ਕ੍ਰਾਂਤੀ ਜੇ ਅਸਫਲ ਰਹਿ ਜਾਵੇ ਤਾਂ ਵਿਦਰੋਹ ਬਣ ਕੇ ਰਹਿ ਜਾਂਦੀ ਹੈ । ਸਮੁੱਚੇ ਤੌਰ 'ਤੇ ਇਹ ਨਾਟਕ ਲੇਖਕ ਦੀ ਸਮਾਜਕ ਪ੍ਰਤਿਬੱਧਤਾ ਦੇ ਸੁਚੇਤ ਅਹਿਸਾਸ ਨਾਲ ਰਚਿਆ ਗਿਆ ਹੈ ਅਤੇ ਸਮਾਜਵਾਦੀ ਯਥਾਰਥਵਾਦ ਦੇ ਸਿਰਜਣਾ ਸਿਧਾਂਤ ਨੂੰ ਲਾਗੂ ਕਰਦਾ ਹੋਇਆ ਇਕ ਪ੍ਰਭਾਵਸ਼ਾਲੀ ਨਾਟ-ਰਚਨਾ ਬਣਨ ਵਿਚ ਸਫਲ ਹੋਇਆ ਹੈ । [ਜਗਬੀਰ ਸਿੰਘ]

**ਧੁਖਦਾ ਸ਼ਹਿਰ** [ਰਾਜਬੀਰ]

'ਡੁਬਦੇ ਸੂਰਜ ਨਹੀਂ ਵੇਖੀਦੇ' ਅਤੇ 'ਕਿਤੇ ਨਾ ਪਹੁੰਚਣ ਵਾਲੀ ਸੜਕ' ਪਿਛੋਂ 'ਧੁਖਦਾ ਸ਼ਹਿਰ' [ਨਾਨਕ ਸਿੰਘ ਪੁਸਤਕਮਾਲਾ, ਅੰਮ੍ਰਿਤਸਰ, ਪੰਨੇ 80, ਮੁੱਲ : 20 ਰੁਪਏ]ਆਪਣੀ ਨਿਵੇਕਲੀ ਪਛਾਣ ਬਣਾ ਚੁਕੇ ਨੌਜਵਾਨ ਕਵੀ ਰਾਜਬੀਰ ਦਾ ਤੀਜਾ ਕਾਵਿ-ਸੰਗ੍ਰਹਿ ਹੈ । ਰਾਜਬੀਰ ਪੰਜਾਬੀ ਦੇ ਉਨ੍ਹਾਂ ਗਿਣਤੀ ਦੇ ਕਵੀਆਂ ਵਿਚੋਂ ਹੈ ਜਿਹੜੇ ਸਮਕਾਲੀ ਪਰਿਸਥਿਤੀਆਂ ਨੂੰ ਤੁਰਤ ਰਚਨਾਤਮਕ ਹੁੰਗਾਰਾ ਦਿੰਦੇ ਹਨ । ਇਸ ਸੰਗ੍ਰਹਿ ਵਿਚ ਬਹੁਤੀਆਂ ਕਵਿਤਾਵਾਂ ਨਿਜੀ ਵਿਥਿਆ ਦੀ ਥਾਂ ਸਿਆਸੀ ਤੇ ਸਮਾਜਕ ਹਾਲਤਾਂ ਬਾਰੇ ਤਿੱਖੇ ਕਾਵਿਕ ਪ੍ਰਤੀਕਰਮ ਹਨ । ਪਿਛਲੇ ਢਾਈ ਤਿੰਨ ਵਰ੍ਹੇ ਦੇ ਅਰਸੇ ਦੌਰਾਨ ਲਿਖੀਆਂ ਗਈਆਂ ਇਹ ਕਵਿਤਾਵਾਂ ਆਪਣੇ ਸਮਕਾਲ ਦੇ ਸਮਾਨੰਤਰ ਤੁਰਨ ਦਾ ਰਚਨਾਤਮਕ ਪ੍ਰਮਾਣ ਹਨ । ਪੰਜਾਬ ਵਿਚ ਗੜਬੜ ਤੇ ਕਰਫਿਊ ਦੀਆਂ ਹਾਲਤਾਂ ਦਾ ਵਰਨਣ ਰਾਜਬੀਰ ਦੀਆਂ ਇਨ੍ਹਾਂ ਸਤਰਾਂ ਵਿਚੋਂ ਬਾਖੂਬੀ ਉਭਰਦਾ ਹੈ :

ਧਰਤੀ ਦੀ ਗਤੀ ਰੁਕੀ, ਕਿ ਸਮਾਂ ਮੂਧੇ ਮੂੰਹ ਡਿੱਗਾ ਪਿਆ
ਘਰਾਂ ਤੋਂ ਜਾਂਦੇ ਪਰਤ ਆਏ ਬਸਤੇ ਤੇ ਰੋਟੀਆਂ ਦੇ ਡੱਬੇ ।
ਪਾਰਕਾਂ ਦੇ ਗੇਟ ਬੰਦ ਕਰ ਦਿੱਤੇ ਗਏ
ਕੁਝ ਵੀਰਾਨ ਅਖਬਾਰਾਂ ਨੇ ਫੈਲਾਈ ਦਹਿਸ਼ਤ
ਕੁਝ ਅਫਵਾਹਾਂ ਦੇ ਵਾਵਰੋਲਿਆਂ ਕੀਤੀ ਛੁਰੇਬਾਜ਼ੀ
ਕਿ ਮਾਨਿਸ ਕੀ ਜਾਤਿ ਦੇ ਅਰਥ ਬਦਲ ਗਏ...

ਇਹ ਸਤਰਾਂ ਜਿਥੇ ਸਮਕਾਲੀ ਦ੍ਰਿਸ਼ ਦੇ ਕਈ ਪੱਖਾਂ ਨੂੰ ਉਜਾਗਰ ਕਰਦੀਆਂ ਹਨ ਉਥੇ ਰਾਜਬੀਰ ਦੀ ਨਿਵੇਕਲੀ ਬਿੰਬਾਵਲੀ ਤੇ ਪ੍ਰਗਟਾ ਵਿਧੀ ਦਾ ਸੁਚੱਜਾ ਪ੍ਰਮਾਣ ਵੀ ਹਨ । ਸਾਧਾਰਨ ਜ਼ਿੰਦਗੀ ਵਿਚ ਆਏ ਉਖੇੜੇ ਦਾ ਭਾਵਪੂਰਤ ਤੇ ਸਹਿਜ ਵਰਨਣ ਕਰਨ ਵਾਲੀਆਂ ਅਜਿਹੀਆਂ ਸਤਰਾਂ ਰਾਜਬੀਰ ਦੀ ਕਵਿਤਾ ਦੀ ਪ੍ਰਾਪਤੀ ਹਨ ।

ਇਕ ਹੋਰ ਕਵਿਤਾ ਵਿਚ ਉਸ ਨੇ 'ਨੀਲਾ ਤਾਰਾ ਕਾਰਵਾਈ' ਨੂੰ ਅੱਖੀਂ ਵੇਖੇ ਦ੍ਰਿਸ਼ ਵਜੋਂ ਬਿਆਨ ਕੀਤਾ ਹੈ :

ਛੱਤਾਂ ਉਤੇ ਕਾਰਤੂਸਾਂ ਦੇ ਖੋਲ ਡਿਗਦੇ ਹਨ
ਪੌੜੀਆਂ ਦੇ ਮਘੋਰੇ 'ਚੋਂ ਦੂਰਬੀਨ ਵਾਂਗ ਇਕ ਅੱਖ ਮੀਟ ਕੇ
ਰਾਤ ਦੇ ਘੁੱਪ ਹਨੇਰੇ 'ਚ ਵੇਖਦਾ ਹਾਂ...
ਕਿਤੇ ਬਾਰੂਦ ਦਾ ਚਾਨਣ ਹੁੰਦਾ ਹੈ
ਤੇ ਅੱਖ ਦੇ ਫੋਰ 'ਚ ਮਿਟ ਜਾਂਦਾ ਹੈ ਧਮਾਕੇ ਨਾਲ ।
ਉੱਚੀਆਂ ਇਮਾਰਤਾਂ 'ਚੋਂ ਸਿਰ ਕੱਢੀ ਖੜ੍ਹੇ ਕਲਸ
ਅੱਗ ਦੀਆਂ ਲਾਟਾਂ ਤੋਂ ਛੋਟੇ ਰਹਿ ਗਏ ਹਨ ।

ਰਾਜਬੀਰ ਦੀ ਖ਼ੂਬੀ ਇਹ ਹੈ ਕਿ ਉਹ ਵਰਨਣ ਵਿਚ ਹੀ ਸੂਖਮ ਸੰਕੇਤ ਰਾਹੀਂ ਟਿੱਪਣੀ ਕਰ ਜਾਂਦਾ ਹੈ । ਮਿਸਾਲ ਵਜੋਂ ਉਪਰੋਕਤ ਸਤਰਾਂ ਵਿਚ ਕਲਸਾਂ ਦਾ ਅੱਗ ਦੀਆਂ ਲਾਟਾਂ ਤੋਂ ਛੋਟੇ ਰਹਿ ਜਾਣਾ ਜਿਥੇ ਸਰਕਾਰੀ ਜਬਰ ਸ਼ਕਤੀ ਦੀ ਭਿਆਨਕਤਾ ਦਾ ਚਿੰਨ੍ਹ ਹੈ ਉਥੇ ਧਰਮ ਉਪਰ ਰਾਜਸੱਤਾ ਦੀ ਪ੍ਰਭੁਤਾ ਦਾ ਪ੍ਰਤੀਕ ਵੀ ਹੈ ।

ਇਸੇ ਪ੍ਰਕਾਰ ਨਵੰਬਰ '84 ਦੇ ਪਹਿਲੇ ਦਿਨੀਂ ਦਿੱਲੀ ਤੇ ਹੋਰ ਸ਼ਹਿਰਾਂ ਵਿਚ ਹੋਈ ਸਾੜਫੂਕ ਤੇ ਕਤਲੱਗਾਰਤ ਬਾਰੇ ਉਸ ਨੇ ਇਉਂ ਲਿਖਿਆ ਹੈ :

ਕਿਵੇਂ ਪਰਤੇਗਾ ਘਰ
ਕਿਸੇ ਹਨੇਰੀ ਖੁੰਦਰ 'ਚ ਲੁਕਿਆ ਬੈਠਾ ਬੇਗੁਨਾਹ, ਮਾਸੂਮ
ਭੇੜੀਏ ਕੁੰਦਰਾਂ 'ਚੋਂ ਵੀ ਤਲਾਸ਼ ਰਹੇ ਨੇ—ਪੱਗਾਂ
ਉਥੋਂ ਨਿਕਲ—ਉਹ ਜੇ ਆ ਵੀ ਗਿਆ ਤਿਰੰਗੇ ਚੌਂਕ 'ਚ
ਉਥੋਂ ਕਿਵੇਂ ਬਚੇਗਾ ?
ਕਾਲੇ ਧੂੰਏਂ ਦੇ ਬੱਦਲਾਂ 'ਚ ਆਪਣੇ ਚੰਨ-ਤਾਰੇ ਕਿਥੋਂ ਭਾਲੇਗਾ ?

ਇਸ ਸਭ ਕਾਸੇ ਦਾ ਜ਼ਿੰਮੇਵਾਰ ਉਹ ਦੇਸ਼ ਦੀ ਸੱਤਾਧਾਰੀ ਰਾਜਨੀਤੀ ਨੂੰ ਗਿਣਦਾ ਹੈ ਜਿਸ ਨੂੰ ਉਹ "ਜੇਬ-ਤਲਾਸ਼ ਰਾਜਨੀਤੀ" ਕਹਿੰਦਾ ਇਉਂ ਚੋਟ ਕਰਦਾ ਹੈ :

ਸ਼ਾਇਦ ਤੂੰ ਬਾਪੂ, ਕੁਝ ਆਸ ਰਖਦਾ ਹੋਵੇਂਗਾ ਉਹਨਾਂ ਤੋਂ
ਕੋਲਿਆਂ ਦੀ ਦਲਾਲੀ 'ਚ ਜਿਨ੍ਹਾਂ ਦਾ ਮੂੰਹ ਕਾਲਾ ਹੈ
ਇਹ ਜੇਬ-ਤਲਾਸ਼ ਰਾਜਨੀਤੀ, ਤੇਰੀ ਡੰਗੋਰੀ ਬਣ ਜਾਵੇਗੀ ?
ਤੇਰੀ ਪਾਟੀ ਜੇਬ 'ਚ ਕੋਈ ਸਿੱਕਾ ਹੈ ਤਾਂ, ਸੰਕਟ ਦੀ ਇਸ ਘੜੀ ਦੇਸ਼ ਨੂੰ ਦੇ ਦੇ

ਅਜਿਹੇ ਰੋਹ-ਉਪਜਾਊ ਮਾਹੌਲ ਵਿਚ ਕੋਈ ਰਾਜ਼ੀ ਖੁਸ਼ੀ ਕਿਵੇਂ ਰਹਿ ਸਕਦਾ ਹੈ ? ਇਸੇ ਲਈ ਰਾਜਬੀਰ ਕਿਸੇ ਨਿਕਟਵਰਤੀ ਨੂੰ ਇਉਂ ਸੰਬੋਧਨ ਕਰਦਾ ਹੈ :

ਲਿਖਣ ਲੱਗਾ ਕੁਝ ਤਾਂ ਲਿਖਿਆ ਕਰ
ਕਲਮ ਫੜ ਕੇ ਝੱਟ ਲਿਖ ਦਿੰਨਾ ਏਂ : ਮੈਂ ਰਾਜ਼ੀ ਖੁਸ਼ੀ ਹਾਂ...
ਕੁਝ ਉਹਨਾਂ ਪਲਾਂ ਬਾਰੇ ਲਿਖਿਆ ਕਰ
ਜਦੋਂ ਦੁੱਧ ਦੇ ਉਬਾਲ ਵਾਂਗ, ਉੱਛਲ ਕੇ ਡੁੱਲ੍ਹ ਜਾਣ ਨੂੰ ਜੀ ਕਰਦਾ ਹੈ
ਜਦੋਂ ਜੀਅ ਕਰਦਾ ਹੈ, ਕਿਸੇ ਵੀ ਸ਼ਾਹ ਰਗ 'ਤੇ ਅੰਗੂਠਾ ਰੱਖ ਦੇਣ ਨੂੰ

ਪਰ ਨਾਲ ਹੀ ਪਰਿਸਥਿਤੀਆਂ ਇਹ ਵੀ ਹਨ ਕਿ ਸੰਕਟ ਪ੍ਰਤੀ ਵਿਆਪਕ ਬੇਲਾਗਤਾ

ਵੀ ਨਜ਼ਰੀਂ ਪੈਂਦੀ ਹੈ :

ਕੌਣ ਰੋਕਦਾ ਹੈ ? ਲੰਘ ਸਕਦਾ ਹਾਂ ਚੁੱਪ ਕਰਕੇ
ਲੰਘ ਸਕਦੇ ਹਾਂ, ਡੁੱਲ੍ਹ ਗਏ ਲਹੂ ਦਾ ਮੋਹ ਕਾਹਦਾ ?
ਲੰਘ ਸਕਦੇ ਹਾਂ, ਉਨੀਂਦੇ ਕਰਕੇ ਉਂਘਦੇ
ਲੰਘ ਸਕਦੇ ਹਾਂ, ਸੁੱਤੇ ਹੋਏ ਤੇ ਸੁਪਨੇ ਲੈਂਦੇ ।

ਰਾਜਬੀਰ ਦੀ ਕਵਿਤਾ ਦਾ ਇਕ ਹੋਰ ਉਘੜਵਾਂ ਪੱਖ ਇਹ ਹੈ ਕਿ ਉਹ ਇਨ੍ਹਾਂ ਪਰਿਸਥਿਤੀਆਂ ਤੋਂ ਅੱਗੇ ਵੀ ਦੇਖ ਸਕਦਾ ਹੈ ਅਤੇ ਆਪਣੀ ਜ਼ਿੰਮੇਵਾਰੀ ਜਾਂ ਦੋਸ਼ ਤੋਂ ਇਨਕਾਰੀ ਨਹੀਂ :

ਉਹ ਦਿਨ ਆਵੇਗਾ ਕਦੋ ਕਿ ਕਵਿਤਾ ਨੂੰ ਅਸੀਂ ਅਖਬਾਰ ਦੀਆਂ ਸੁਰਖੀਆਂ 'ਚ ਦੇਖਾਂਗੇ
ਅੱਜ ਕਵਿਤਾ ਖੋਟੇ ਸਿੱਕੇ ਵਰਗੀ ਹੈ ਤਾਂ ਕੀ, ਅੱਜ ਤਾਂ ਸ਼ਾਇਦ ਅਸੀਂ ਵੀ ਖਰੇ ਨਹੀਂ ।

ਇਨ੍ਹਾਂ ਸਤਰਾਂ ਵਿਚ ਕਵਿਤਾ ਤੇ ਸੱਚੀ ਸੁੱਚੀ ਜ਼ਿੰਦਗੀ ਸਮਾਨਅਰਥੀ ਹੋ ਗਈਆਂ ਹਨ । ਇਹੋ ਅਜੋਕੇ ਯੁਗ ਵਿਚ ਕਵਿਤਾ ਦੀ ਸਾਰਥਕਤਾ ਹੈ ਅਤੇ ਸੱਚੀ ਸੁੱਚੀ ਜ਼ਿੰਦਗੀ ਦੇ ਨਕਸ਼ ਉਘਾੜਨੇ ਸਾਰਥਕ ਕਵਿਤਾ ਦੀ ਪਛਾਣ ਵੀ ਹੈ ਤੇ ਭੂਮਿਕਾ ਵੀ ।

[ਹਰਭਜਨ ਹਲਵਾਰਵੀ]

**ਧਰਤੀ ਲਹੂ-ਲੁਹਾਣ** [ਗੁਰਮੇਲ ਮਡਾਹੜ]

ਪੰਜ ਦਰਿਆਵਾਂ ਵਾਲੇ ਪੰਜਾਬ ਦੀ ਧਰਤੀ ਦੇ ਚਿੱਤਰਪਟ 'ਤੇ ਵਿਚਰਦੇ ਹਰ ਸੁਚੇਤ ਸਾਹਿਤਕਾਰ ਨੇ, ਸੰਨ ਸੰਤਾਲੀ ਜਾਂ ਉਸ ਤੋਂ ਪਿਛੋਂ ਆਪਣੇ ਆਲੇ ਦੁਆਲੇ ਪੱਸਰੇ ਰਾਜਨੀਤਕ-ਆਰਥਿਕ ਪਸਾਰੇ ਕਾਰਨ ਜੋ ਸੰਤਾਪ ਹੰਢਾਇਆ ਹੈ ਉਹ ਸ਼ਾਇਦ ਹੀ ਉਤਰੀ ਭਾਰਤ ਦੇ ਹੋਰਨਾਂ ਸਾਹਿਤਕਾਰਾਂ ਦੇ ਹਿੱਸੇ ਆਇਆ ਹੋਵੇ । ਇਸ ਦਾ ਮੁੱਖ ਕਾਰਨ ਬਟਵਾਰੇ ਦੇ ਅਤਿਆਚਾਰਾਂ ਦਾ ਸ਼ਖਸੀ ਸੁਭਾ ਵੀ ਹੋ ਸਕਦਾ ਹੈ ਅਤੇ ਰਾਜਨੀਤਕ ਦਲਾਂ ਤੇ ਨੇਤਾਵਾਂ ਦੇ ਆਚਰਨ ਵਿਚ ਘ੍ਰਿਣਤ ਹੱਦ ਤੱਕ ਆਇਆ ਨਿਘਾਰ ਵੀ । ਸਦੀ ਭਰ ਦੇ ਲਗਾਤਾਰ ਯਤਨਾਂ ਪਿਛੋਂ ਪ੍ਰਾਪਤ ਕੀਤੀ ਰਾਜਨੀਤਕ 'ਆਜ਼ਾਦੀ' ਜਨਸਾਧਾਰਨ ਲਈ ਉਸ ਸਮੇਂ ਨਿਰਾ ਹੀ ਛਲਾਵਾ ਦਿੱਸਣ ਲੱਗ ਪਈ, ਜਦ ਸਮਾਜਿਕ-ਸੰਸਕ੍ਰਿਤਕ ਖੇਤਰ ਨੂੰ ਵੀ ਰਾਜਨੀਤੀ ਨੇ ਭਾਸ਼ਾਵਾਦ, ਪ੍ਰਾਂਤਵਾਦ, ਜਾਤੀਵਾਦ ਵਰਗੇ ਘਿਨੌਣੇ ਹੱਥ-ਕੰਡਿਆਂ ਰਾਹੀਂ ਭਾਰਤੀ ਜਨਤਾ ਦਾ ਮੋਹ ਹੀ ਭੰਗ ਨਹੀਂ ਕੀਤਾ ਸਗੋਂ ਲੋਕਧਾਰਾ ਨੂੰ ਧਰਮਾਂ-ਜਾਤਾਂ-ਗੋਤਾਂ ਆਦਿ ਦੇ ਪੈਂਤੜੇ 'ਤੇ ਲਿਆ ਕੇ ਬਿਲਕੁਲ ਉਹ ਹੀ ਵਿਵਸਥਾ ਪੈਦਾ ਕਰ ਦਿੱਤੀ ਜਿਸ ਦੇ ਜ਼ਖਮ ਸੈਂਤੀ ਵਰ੍ਹਿਆਂ ਦੇ ਲੰਮੇ ਪਾੜੇ ਨਾਲ ਵੀ ਨਹੀਂ ਸਨ ਭਰ ਸਕੇ ।

ਉਸ ਵਰਗੀ ਕਿਸੇ ਵਾਪਰਨਯੋਗ ਸਥਿਤੀ ਦੀ ਭਿਅੰਕਰਤਾ ਨੂੰ ਭਾਂਪਦਿਆਂ ਹਰ ਈਮਾਨਦਾਰ ਲੇਖਕ ਵਾਂਗ ਕਥਾਕਾਰ ਗੁਰਮੇਲ ਮਡਾਹੜ ਨੇ ਆਪਣੀ ਨਵੀਂ ਪੁਸਤਕ 'ਧਰਤੀ ਲਹੂ-ਲੁਹਾਣ' ਵਿਚ ਮਨੁੱਖ ਦੀ ਸੋਚਣੀ ਨੂੰ ਕਰੂਪ ਕਰਨ ਵਾਲੀਆਂ ਸ਼ਕਤੀਆਂ ਨੂੰ 'ਡੱਬੂ-ਕੁੱਤੇ' ਵਰਗੀ ਤਲਖ 'ਉਪਾਧੀ' ਦੇਣ ਤੋਂ ਵੀ ਗੁਰੇਜ਼ ਨਹੀਂ ਕੀਤਾ, ਕਿਉਂਕਿ ਉਹ ਜਾਣ ਗਿਆ ਹੈ ਕਿ ਇਕੋ ਘਰ ਵਿਚ ਵਸਦੇ ਲੋਕਾਂ ਨੂੰ ਹਿੰਦੂ-ਸਿੱਖ-ਮੁਸਲਮਾਨ ਬਣਾਉਣ ਵਾਲਾ

'ਨਿਰਦੇਸ਼ਕ' ਕਿਧਰੇ ਹੋਰ ਥਾਂ ਬੈਠਾ ਹੈ, ਉਨ੍ਹਾਂ ਵਿਚੋਂ ਹਰਗਿਜ਼ ਨਹੀਂ ਹੈ। ਲੋਕ ਤਾਂ ਗਲੀਆਂ, ਬਾਜ਼ਾਰਾਂ, ਦਫਤਰਾਂ, ਗੱਡੀਆਂ ਵਿਚ ਇਕੱਠੇ ਰਹਿ ਕੇ ਕੰਮ-ਧੰਦਾ ਕਰਦੇ, ਸਫਰ ਕਰਦੇ ਭਾਈ-ਭਾਈ ਹੋਣ ਦਾ 'ਸਬੂਤ' ਪੇਸ਼ ਕਰਦੇ ਹਨ। ਫਿਰ ਸਦੀਆਂ ਤੋਂ ਰੋਟੀ-ਬੇਟੀ ਦੀ ਸਾਂਝ ਅੰਦਰ ਤ੍ਰੇੜਾਂ ਪਾਉਣ ਵਾਲੀ 'ਉਪਰੀ' ਸ਼ਕਤੀ ਕਿਹੜੀ ਹੋਈ? ਇਸ ਦਾ ਰਾਜ਼ ਗੁਰਮੇਲ ਨੇ 'ਰਾਜ' ਕਹਾਣੀ ਵਿਚ ਕਲਾਤਮਿਕ ਢੰਗ ਨਾਲ ਦਰਸਾਇਆ ਹੈ। ਕੱਛੂ ਅਤੇ ਖਰਗੋਸ਼ ਦੀ ਸਿਖਿਆਦਾਇਕ ਸਾਖੀ 'ਰਾਜ' ਦਾ ਆਨੰਦ ਮਾਣਦਾ ਪਾਠਕ, ਇਕ ਤਾਂ ਅੱਜੋਕੀ ਰਾਜਕਰਨੀ ਜਮਾਤ ਦੀਆਂ ਲੂੰਬੜ-ਚਾਲਾਂ ਤੋਂ ਭਲੀ ਭਾਂਤ ਜਾਣੂ ਹੋ ਜਾਂਦਾ ਹੈ। ਦੂਜੇ ਗੁਰਮੇਲ ਦੀਆਂ ਪਹਿਲੀਆਂ ਤਿੰਨ, ਅਖਬਾਰੀ ਟਿੱਪਣੀਆਂ ਵਰਗੀਆਂ ਕਲਾ-ਰਹਿਤ ਲਘੂ-ਕਥਾਵਾਂ ਨੂੰ ਅਣਗੌਲਿਆਂ ਕਰਕੇ ਉਸਦੀ ਕਹਾਣੀ ਕਲਾ ਦੇ ਰੂ-ਬ-ਰੂ ਆ ਖੜ੍ਹਾ ਹੁੰਦਾ ਹੈ।

'ਦੁਸ਼ਮਣ' ਕਹਾਣੀ ਵਿਚ ਕਹਾਣੀਕਾਰ ਨੇ ਸਿੱਧੇ ਸਪਾਟ ਸ਼ਬਦਾਂ ਵਿਚ ਉਸ ਦੁਸ਼ਮਣ ਦਾ ਨਿਖੇੜਾ ਕਰਨ ਦਾ ਸਾਹਸ ਕੀਤਾ ਹੈ, ਜਿਹੜਾ ਦੋ ਸਕੇ ਭਰਾਵਾਂ ਧਰਮ ਸਿੰਘ-ਕਰਮ ਸਿੰਘ ਨੂੰ ਸਿੱਧੀ ਗੋਲੀਬਾਰੀ ਕਰਕੇ ਜ਼ਖਮੀ ਹੋਣ ਲਈ ਮਜਬੂਰ ਕਰਦਾ ਹੈ। ਇਵੇਂ ਹੀ ਕਹਾਣੀ 'ਚੀਕ' ਪੰਜਾਬ ਦੇ ਵਰਤਮਾਨ ਅੰਦਰ ਘੁਲੀ ਜ਼ਹਿਰ ਦਾ ਵਰਨਣ ਕਰਦੀ ਕਥਾ-ਕਥਿਤ ਸੰਵਾਦ ਆਖੀ ਜਾ ਸਕਦੀ ਹੈ। ਇਹ ਜ਼ਹਿਰ ਕਿਸੇ 'ਲਾਗਲੇ ਪਿੰਡ' ਤੋਂ ਆਏ ਸੱਪਾਂ ਦੇ ਡੰਗਣ ਕਾਰਨ ਚੜ੍ਹਿਆ ਹੈ, ਪਰ ਇਥੋਂ ਦਾ ਪ੍ਰਸ਼ਾਸਨ ਅੱਖਾਂ 'ਤੇ ਪੱਟੀ ਬੰਨ੍ਹ ਕੇ ਅਤੇ ਕੰਨਾਂ ਵਿਚ ਉਂਗਲਾਂ ਦੇ ਕੇ ਘੂਕ ਸੁੱਤਾ ਹੋਇਆ ਹੈ, ਜਦ ਕਿ ਪੰਜਾਬ ਦੀ ਬੇਕਸੂਰ ਜਨਤਾ, 'ਮਾਈ ਪੰਜਾਬ ਕੌਰ' ਦੇ ਰੂਪ ਵਿਚ ਬਚਾਓ-ਬਚਾਓ ਦੀਆਂ ਟਾਹਰਾਂ ਮਾਰਦੀ ਬੇਹੋਸ਼ ਹੋ ਗਈ ਹੈ।

'ਧਰਤੀ ਲਹੂ-ਲੁਹਾਣ' ਕਹਾਣੀ ਧਰਤੀ ਤੇ ਡੁੱਲ੍ਹੇ ਖੂਨ ਲਈ ਕਿਸੇ 'ਵਿਦੇਸ਼ੀ ਹੱਥ' ਤੇ ਉਂਗਲੀ ਰੱਖਣ ਦੀ ਬਜਾਏ, ਆਪਣੇ ਹੀ ਲੋਕਾਂ ਦੇ ਅੱਖੜ-ਝੱਖੜ ਸੁਭਾ 'ਤੇ ਗਿਲਾ ਕਰਦੀ ਪ੍ਰਤੀਤ ਹੁੰਦੀ ਹੈ, ਜਿਹੜੇ ਸੁਚੇਤ ਪੀੜ੍ਹੀ ਦੇ ਸਿਰਤੋੜ ਯਤਨਾਂ ਦੇ ਬਾਵਜੂਦ ਧਰਮਾਂ-ਕੌਮਾਂ-ਨਸਲਾਂ-ਰੰਗਾਂ ਦੀ ਥੀਊਰੀ ਤੋਂ ਉਤਾਂਹ ਉੱਠਣ ਦਾ ਯਤਨ ਹੀ ਨਹੀਂ ਕਰਦੇ। ਅਜਿਹੇ ਅੰਧ ਵਿਸ਼ਵਾਸੀ ਧੜੇ ਸਾਮੰਤੀ ਰਿਸ਼ਤਿਆਂ ਦੀ ਪੈਰਵੀ ਕਰਦੇ ਆਪਣੀਆਂ ਜਾਨਾਂ ਤਾਂ ਗੁਆ ਬੈਠਦੇ ਹਨ, ਪਰ ਮਾਨਵੀ ਰਿਸ਼ਤਿਆਂ ਦੀ ਕਦਰਦਾਨੀ ਕਰਨ ਲੱਗਿਆਂ 'ਮੁਸਲਮ ਲਹੂ' ਨੂੰ 'ਸਿੱਖ ਲਹੂ' ਵਿਚ ਰਲਿਆ ਸੋਚ ਕੇ ਭਰਿਸ਼ਟ ਹੋਏ ਮਹਿਸੂਸ ਕਰਦੇ ਹਨ। ਬਲਿਊ-ਸਟਾਰ ਐਕਸ਼ਨ ਨਾਲ ਸਿੱਧੀ ਸੰਬੰਧਿਤ ਇਹ ਕਹਾਣੀ ਧਾਰਮਿਕ ਜਜ਼ਬਾਤਾਂ ਦੀਆਂ ਤਲਖੀਆਂ ਦਾ ਸਪਾਟ ਬਿਆਨ ਵੀ ਹੈ ਅਤੇ ਭਾਵਾਤਮਿਕ ਡੂੰਘਾਣਾਂ ਅੰਦਰ ਲਹਿਕੇ ਹਿੰਦੂ-ਸਿੱਖ-ਮੁਸਲਿਮ ਸੋਚਣੀ ਵਾਲੇ ਲੋਕਾਂ ਲਈ ਵੰਗਾਰ ਵੀ।

ਇਕ ਨਿਰਪੱਖ ਚਿੰਤਕ ਵਾਂਗ ਸਮਾਜਿਕ ਕੋਹਜ ਨੂੰ ਨੰਗਾ ਕਰਨ ਤੋਂ ਉਪਰੰਤ, ਇਸ ਪੁਸਤਕ ਦੀ ਇਕ ਕਹਾਣੀ 'ਚਿਰਾਗ' ਹੈ, ਜਿਸ ਵਿਚ ਕੁਲਵਕਤੀ ਇਨਕਲਾਬੀ ਦੇ ਖੇਡ-ਰੁਚੀ ਨਾਲ ਨਿਭਾਏ ਮੋਹ ਦਾ ਸਫ਼ਲ ਪ੍ਰਗਟਾਵਾ ਹੈ। ਪਿੰਡ ਦੀ ਨਿਆਈਂ ਅੰਦਰ ਲੁਕੇ ਬਲਵੰਤ ਨੇ ਆਪਣੀ ਗ੍ਰਿਫਤਾਰੀ ਦੀ ਪ੍ਰਵਾਹ ਨਾ ਕਰਦਿਆਂ, ਖੇਡ—ਜਗਤ ਵਿਚ ਪਿੰਡ ਦੀ ਇੱਜ਼ਤ ਕਾਇਮ ਰੱਖੀ ਹੈ, ਭਾਵੇਂ ਉਸ ਦੀ ਇਹ ਉਪ-ਭਾਵਕਤਾ ਨਿਸਚਿਤ ਆਦਰਸ਼ ਨੂੰ

ਰੂਮਾਨੀ ਦ੍ਰਿਸ਼ਟੀਕੋਣ ਤੋਂ ਦੇਖਣ ਦੀ ਜੁਝਾਰਵਾਦੀ ਰੁਚੀ ਹੋ ਨਿਬੜੀ ਹੈ । ਇਵੇਂ ਹੀ ਵਿਦਰੋਹੀ ਵਿਅਕਤੀਤਵ ਦੀ ਨਿਵੇਕਲੀ ਪਛਾਣ ਕਰਾਉਂਦੀ ਕਹਾਣੀ 'ਭੂਤ' ਕੱਲੇ-ਕਹਿਰੇ ਹੀਰੋ ਵੱਲੋਂ ਬਦਲੇ ਦੀ ਭਾਵਨਾ ਨੂੰ ਉਕਸਾਉਣ ਦਾ ਯਤਨ ਤਾਂ ਜ਼ਰੂਰ ਹੈ ਪਰ ਇਹ ਬਦਲਾ ਕਿਤੇ ਵੀ ਜੱਥੇਬੰਦਕ ਰੂਪ ਧਾਰਨ ਨਹੀਂ ਕਰਦਾ । ਫਿਰ ਵੀ ਸਮਕਾਲੀ ਭਰਿਸ਼ਟ ਪ੍ਰਬੰਧ ਅੰਦਰ ਜਨਸਾਧਾਰਨ ਦੀ ਹੁੰਦੀ ਦੁਰਦਿਸ਼ਾ, ਮੌਜੂਦਾ ਅਰਥ-ਵਿਵਸਥਾ ਵਿਰੁੱਧ ਭਰਪੂਰ ਨਫ਼ਰਤ ਪੈਦਾ ਕਰਨ ਵਿਚ ਸਹਾਈ ਹੁੰਦੀ ਹੈ ।

ਕੁਲ ਮਿਲਾ ਕੇ 'ਧਰਤੀ ਲਹੂ-ਲੁਹਾਣ' ਭਾਵਨਾਤਮਕ ਪੱਧਰ 'ਤੇ ਖੜ੍ਹ ਕੇ ਉਲੀਕਿਆ ਯਥਾਰਥ ਹੈ, ਜਿਸ ਵਿਚ ਲੇਖਕ ਵਲੋਂ ਮਨਚਾਹੇ ਅਰਥ ਭਰਨ ਦਾ ਉਚੇਚ ਕਰਕੇ ਵੀ, ਤੀਜੀ ਧਿਰ ਵੱਲੋਂ ਨਿਭਾਏ ਜਾਣ ਵਾਲੇ ਰੋਲ ਨੂੰ ਲੋੜੀਂਦੀ ਮਾਤਰਾ ਵਿਚ ਉਭਾਰਿਆ ਨਹੀਂ ਜਾ ਸਕਿਆ । ਸਾਹਿਤਕਾਰਤਾ ਦੇ ਫ਼ਰਜ਼ਾਂ ਦੀ ਪੈਰਵੀ ਕਰਨ ਦੀ ਕਾਹਲ ਕਾਰਨ, ਸੰਤਾਲੀ ਸੰਬੰਧੀ ਲਿਖੇ ਗਏ ਢੇਰ ਸਾਰੇ ਸਾਹਿਤ ਵਿਚ 'ਗੁਰਮੇਲ-ਸਾਥੀਆਂ' ਵੱਲੋਂ ਪਰੁੱਚੀ ਅੰਤਾਂ ਦੀ ਪੀੜ ਵੀ ਇਹਨਾਂ ਕਹਾਣੀਆਂ ਦਾ ਸੁਭਾਗ ਨਹੀਂ ਬਣ ਸਕੀ । ਫਿਰ ਵੀ ਗੁਰਮੇਲ ਦੇ ਇਸ ਯਤਨ ਨੂੰ ਵਕਤੀ ਉਭਾਰ ਨੂੰ ਪ੍ਰਦਰਸ਼ਿਤ ਕਰਨ ਦੀ ਉਮੰਗ ਕਹਿਕੇ ਅੱਖੋਂ ਪਰੋਖੇ ਨਹੀਂ ਕਰਨਾ ਚਾਹੀਦਾ, ਸਗੋਂ ਇਸ ਸੰਬੰਧੀ ਢੇਰ ਸਾਰੀਆਂ ਕਲਮਾਂ ਨੂੰ ਉਸ ਲੋਕ ਉਭਾਰ ਦਾ ਹਿੱਸਾ ਬਣਾਉਣ ਵੱਲ ਰੁਚਿਤ ਹੋਣਾ ਚਾਹੀਦਾ ਹੈ, ਜਿਹੜੀਆਂ ਮਾਨਵੀ ਕਦਰਾਂ ਕੀਮਤਾਂ ਦੀ ਰਾਖੀ ਲਈ ਐਲਾਨ-ਨਾਮੇਂ ਵਰਗੀ ਅਡੋਲਤਾ ਨਾਲ ਅੱਗੇ ਵੱਧ ਸਕਣ ।

[ਲਾਲ ਸਿੰਘ]

## ਹਰ ਧੁਖਦਾ ਪਿੰਡ ਮੇਰਾ ਹੈ [ਗੁਰਭਜਨ ਗਿੱਲ]

ਗ਼ਜ਼ਲ ਹੁਣ ਪੰਜਾਬੀ ਕਾਵਿ ਦਾ ਅਟੁੱਟ ਅੰਗ ਬਣ ਗਈ ਹੈ । ਨਵੇਂ ਤੋਂ ਨਵਾਂ ਕਵੀ ਗਜ਼ਲ ਲਿਖ ਰਿਹਾ ਹੈ । ਪੁਰਾਣੇ ਕਵੀ ਨਿਰੋਲ ਗ਼ਜ਼ਲਕਾਰ ਬਣਕੇ ਸਾਹਮਣੇ ਆ ਰਹੇ ਹਨ । ਗੁਰਭਜਨ ਗਿੱਲ ਨੇ ਹੁਣ ਆਪਣਾ ਪਹਿਲਾ ਗ਼ਜ਼ਲ ਸੰਗ੍ਰਹਿ [ਸਾਹਿਤ ਕਲਾ ਪ੍ਰਕਾਸ਼ਨ, ਲੁਧਿਆਣਾ, ਪੰਨੇ 80, ਮੁੱਲ ਵੀਹ ਰੁਪਏ] ਪਾਠਕਾਂ ਦੇ ਸਾਹਮਣੇ ਪੇਸ਼ ਕੀਤਾ ਹੈ । ਪੰਜਾਬੀ ਗ਼ਜ਼ਲ ਦੇ ਦੋ ਸਿਰਕਢ ਗ਼ਜ਼ਲਕਾਰਾਂ ਨੇ ਇਸ ਸੰਗ੍ਰਹਿ ਦੇ ਮੁਖਬੰਧ ਲਿਖੇ ਹਨ ।

ਗ਼ਜ਼ਲ ਇਕ ਅਜਿਹੀ ਸਿਨਫ ਹੈ, ਜਿਸ ਦੇ ਵਿਸ਼ੇ ਨਾਲੋਂ ਰੂਪ ਨੂੰ ਵੱਧ ਅਹਿਮੀਅਤ ਦਿੱਤੀ ਜਾਂਦੀ ਹੈ । ਰਵਾਇਤੀ ਗ਼ਜ਼ਲਕਾਰਾਂ ਨੇ ਤਾਂ ਇਸ ਨੂੰ ਵਿਸ਼ੇ ਪੱਖੋਂ ਕੇਵਲ ਇਸ਼ਕ ਮੁਸ਼ਕ; ਜਾਮ ਸਾਕੀ ਤੇ ਗੁਲੋ ਬੁਲਬੁਲ ਤਕ ਸੀਮਤ ਰੱਖਣ ਦੀ ਦੁਹਾਈ ਦਿੱਤੀ ਸੀ । ਪਰੰਤੂ ਇਸ ਕਿਸਮ ਦੀ ਨਾਜ਼ੁਕ ਖਿਆਲੀ ਪੰਜਾਬੀ ਸਭਿਆਚਾਰ ਦਾ ਅੰਗ ਨਾ ਹੋਣ ਕਾਰਨ ਉਹਨਾਂ ਦੀ ਕਿਸੇ ਨੇ ਨਾ ਸੁਣੀ । ਗ਼ਜ਼ਲ ਵਿਚ ਜਮਾਤੀ ਸੰਘਰਸ਼ ਤੇ ਹੋਰ ਜਨਤਕ ਵਿਸ਼ਿਆਂ ਨੂੰ ਬਖੂਬੀ ਪੇਸ਼ ਕੀਤਾ ਗਿਆ ਤੇ ਕੀਤਾ ਜਾ ਰਿਹਾ ਹੈ । ਨਾਜ਼ੁਕ ਖਿਆਲ ਕੇਵਲ ਬਿੰਬਾਂ ਦੇ ਪੱਖ ਤੋਂ ਹੈ । ਉਂਜ ਗ਼ਜ਼ਲ ਵਿਚ ਹਰ ਗੱਲ ਕਹਿਣ ਦਾ ਆਪਣਾ ਲਤੀਫ ਢੰਗ ਹੈ । ਮੋਟੇ ਠੁੱਲੇ ਬਿੰਬ ਤੇ ਅੱਖੜ ਬੋਲੀ ਗ਼ਜ਼ਲ ਦੇ ਸੁਭਾਅ ਦੇ ਉਲਟ ਹੈ । ਪੰਜਾਬੀ ਵਿਚ ਵੀ ਇਸ ਨੂੰ ਸਖਤੀ ਨਾਲ ਕਾਇਮ ਰੱਖਿਆ ਜਾਣਾ ਚਾਹੀਦਾ ਹੈ । ਤਾਂ ਹੀ ਇਹ ਸਿਨਫ ਆਪਣੀ

ਵੱਖਰੀ ਹੋਂਦ ਕਾਇਮ ਰੱਖ ਸਕੇਗੀ । ਨਹੀਂ ਤਾਂ ਇਹ ਤੁਕਬੰਦ ਕਵਿਤਾ ਹੀ ਬਣ ਕੇ ਰਹਿ ਜਾਵੇਗੀ ।

ਗੁਰਭਜਨ ਗਿੱਲ ਨੇ ਆਪਣੀਆਂ ਗ਼ਜ਼ਲਾਂ ਛੋਟੀ ਤੇ ਦਰਮਿਆਨੀ ਬਹਿਰ ਵਿਚ ਲਿਖੀਆਂ ਹਨ । ਲੰਮੀ ਬਹਿਰ ਉਸ ਨੇ ਬਹੁਤ ਘੱਟ ਵਰਤੀ ਹੈ । ਛੋਟੀ ਬਹਿਰ ਵਿਚ ਗ਼ਜ਼ਲ ਵਾਲੀ ਨਜ਼ਾਕਤ ਤੇ ਲਤਾਫ਼ਤ ਨਹੀਂ ਆ ਸਕਦੀ ਉਹ ਕੇਵਲ ਤੁਕਬੰਦੀ ਹੀ ਲਗਦੀ ਹੈ । ਨਵੇਂ ਗ਼ਜ਼ਲਕਾਰ ਆਮ ਤੌਰ 'ਤੇ ਛੋਟੀ ਬਹਿਰ ਤੋਂ ਆਰੰਭ ਕਰਦੇ ਹਨ । ਮੁੱਢਲੇ ਗ਼ਜ਼ਲਕਾਰਾਂ ਨੇ ਪੰਜਾਬੀ ਗ਼ਜ਼ਲ ਨੂੰ ਉਰਦੂ ਗ਼ਜ਼ਲ ਦੇ ਉਲੱਥੇ ਵਾਂਗ ਪੇਸ਼ ਕੀਤਾ ਸੀ ਭਾਵ ਸ਼ਬਦਾਵਲੀ ਤੇ ਬਿੰਬਾਵਲੀ ਉਰਦੂ ਵਿਚੋਂ ਲਈ ਸੀ । ਉਹਨਾਂ ਦੀ ਇਹ ਮਜਬੂਰੀ ਵੀ ਸੀ । ਉਰਦੂ ਤੇ ਗਿਆਤਾ ਹੋਣ ਕਾਰਨ ਉਸਦੀ ਸ਼ਬਦਾਵਲੀ ਦਾ ਸਹਿਬਨ ਹੀ ਆ ਜਾਣਾ ਜ਼ਰੂਰੀ ਸੀ । ਨਵੇਂ ਗ਼ਜ਼ਲਕਾਰ ਇਸ ਪੱਖੋਂ ਕਾਫ਼ੀ ਚੇਤਸ ਹਨ । ਗੁਰਭਜਨ ਨੇ ਵੀ ਇਸ ਪਾਸੇ ਕਾਫ਼ੀ ਧਿਆਨ ਦਿੱਤਾ ਹੈ । ਉਸ ਨੇ ਨਿਰੋਲ ਪੰਜਾਬੀ ਬਿੰਬ ਵਰਤੇ ਹਨ । ਜਿਵੇਂ ਪਿੰਡ, ਬੋਹੜ, ਪਿਪਲ, ਜੂਹ ਮੋਰ ਆਦਿ ।

ਵਿਸ਼ੇ ਪੱਖੋਂ ਗੁਰਭਜਨ ਨੇ ਲੋਕ ਪੀੜ, ਜਮਾਤੀ ਵੰਡ ਤੇ ਮੰਦਭਾਗੀਆਂ ਸਮਕਾਲੀ ਪਰਿਸਥਿਤੀਆਂ ਦਾ ਵਰਨਣ ਕੀਤਾ ਹੈ । ਉਹਦੀਆਂ ਗਜ਼ਲਾਂ ਦੇ ਕੁਝ ਸ਼ਿਅਰ ਦੇਖੋ :

ਸਾਡੇ ਪਿੰਡ ਦੇ ਚਿਹਰੇ ਤੇ ਉਦਰੇਵਾਂ ਆ ਕੇ ਬੈਠ ਗਿਆ ।
ਬੋਹੜਾਂ ਤੇ ਪਿਪਲਾਂ ਦੀ ਰੌਣਕ ਜਦ ਤੋਂ ਦਰਿਆ ਪਾਰ ਗਈ ।
ਰਣ ਖੇਤਰ ਵਿਚ ਖੂਬ ਲੜੇ ਆਂ, ਹੋਰ ਲੜਾਂਗੇ ਰੀਝ ਲਈ
ਫਿਰ ਕੀ ਹੈ ਜੇ ਬੇਹਥਿਆਰੀ ਫਿਰ ਸਾਡੀ ਧਿਰ ਹਾਰ ਗਈ ।
ਜ਼ਿੰਦਗੀ ਅਖ਼ਬਾਰ ਤਾਂ ਨਹੀਂ ਦੋਸਤੋ,
ਵਾਚਦੇ ਹੋ ਏਸ ਨੂੰ ਵੀ ਸਰਸਰੀ ।
ਅਖਬਾਰ ਚ ਰੋਜ਼ਾਨਾ ਮਰਿਆਂ ਦੀ ਖਬਰ ਲੱਗੇ
ਜ਼ਹਿਰੀਲੀ ਹਵਾ ਦਾ ਹੀ ਹਰਫਾਂ ਤੇ ਅਸਰ ਲੱਗੇ ।

ਖੁਸ਼ੀ ਦੀ ਗੱਲ ਹੈ ਕਿ ਗੁਰਭਜਨ ਗਿੱਲ ਪੰਜਾਬ ਵਿਚਲੀਆਂ ਘਟਨਾਵਾਂ ਤੋਂ ਪ੍ਰਭਾਵਿਤ ਹੋ ਕੇ ਭਾਵਕ ਤੇ ਉਲਾਰ ਨਹੀਂ ਹੋਇਆ । ਉਸ ਨੇ ਦੁਖਾਂਤ ਨੂੰ ਮਹਿਸੂਸ ਤਾਂ ਕੀਤਾ ਹੈ ਪਰ ਇਸ ਦੀ ਚੀਸ ਦੋਪਾਸੀ ਹੈ, ਬਹੁਤੇ ਪੰਜਾਬੀ ਬੁੱਧੀਜੀਵੀਆਂ ਵਾਂਗ ਇਕ ਪਾਸੜ ਨਹੀਂ ਹੈ । ਇਸ ਦੁਖਾਂਤ ਦੇ ਪ੍ਰਭਾਵ ਨੂੰ ਸਮਝਦਾ ਉਹ ਕਹਿੰਦਾ ਹੈ :

ਜੇ ਰਾਤਾਂ ਕਾਲੀਆਂ ਏਦਾਂ ਹੀ ਰਹੀਆਂ ਕੁੱਝ ਹੋਰ ਰਾਤਾ
ਮੈਂ ਕੀਕਣ ਚਾਨਣੀ ਵਿਚ ਫਲਣ ਵਾਲਾ ਬਿਰਖ ਲਾਵਾਂਗਾ ।

ਪਰੰਤੂ ਉਹ ਨਿਰਾਸ਼ਾਵਾਦੀ ਤੇ ਹਾਰਿਆ ਹੋਇਆ ਨਹੀਂ ਹੈ । ਉਹ ਚਾਨਣ ਦਾ ਇੱਛਕ ਤੇ ਆਸ਼ਕ ਹੈ ਉਸਨੂੰ ਪਤਾ ਹੈ :

ਕਾਲ ਕਲੋਟੀ ਰਾਤ ਹੈ ਸਿਰ ਤੇ ਟੋਏ ਟਿੱਬੇ ਰਾਹ,
ਸਫਰ ਤੁਰਦਿਆਂ ਨਾਲ ਜਗਾਉ ਆਪੋ ਆਪਣੀ ਲੋਅ ।

ਇਹ ਲੋਅ ਚੇਤਨਾ ਦੀ ਹੈ ਇਸੇ ਲੋਅ ਦੀ ਅੱਜ ਘਾਟ ਹੈ । ਗੁਰਭਜਨ ਗਿੱਲ ਇਸ

ਲੋਅ ਦੇ ਮਸ਼ਾਲਚੀਆਂ ਵਿਚੋਂ ਇਕ ਹੈ।

ਗੁਰਭਜਨ ਗਿੱਲ ਆਪਣੇ ਪਹਿਲੇ ਕਾਵਿ ਸੰਗ੍ਰਹਿ 'ਸ਼ੀਸ਼ਾ ਝੂਠ ਬੋਲਦਾ ਹੈ' ਨਾਲ ਹੀ ਕਾਵਿ ਜਗਤ ਵਿਚ ਆਪਣਾ ਥਾਂ ਬਣਾ ਗਿਆ ਸੀ। ਹੁਣ ਗਜ਼ਲ ਵਿਚ ਵੀ ਸਫਲ ਰਿਹਾ ਹੈ। ਪਰੰਤੂ ਮੈਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਉਸਦੀ ਗ਼ਜ਼ਲ ਵਿਚ ਕਵਿਤਾ ਵਾਲੀ ਪਕਿਆਈ ਨਹੀਂ ਆਈ। ਗ਼ਜ਼ਲ ਬਹੁਤ ਮਿਹਨਤ ਤੇ ਰਿਆਜ਼ ਮੰਗਦੀ ਹੈ ਤਦ ਵੀ ਗੁਰਭਜਨ ਗਿੱਲ ਵਿਚ ਵਿਕਾਸ ਦੀਆਂ ਸੰਭਾਵਨਾਵਾਂ ਹਨ।

[ਸੁਰਜੀਤ ਗਿੱਲ]

**ਬਾਹਰਵਾਂ ਖਿਡਾਰੀ** [ਵਜ਼ੀਰ ਆਗਾ]

ਇਹ ਪੁਸਤਕ [ਪੰਨੇ : 80, ਮੁੱਲ 20 ਰੁਪਏ, ਸ਼ਬਦ-ਲੋਕ ਪ੍ਰਕਾਸ਼ਨ, ਅਬੋਹਰ] ਪਾਕਿਸਤਾਨੀ ਲੇਖਕ ਡਾ. ਵਜ਼ੀਰ ਆਗਾ ਦੇ ਚੋਣਵੇਂ ਇਨਸ਼ਾਈਆਂ ਦਾ ਸੰਕਲਨ ਹੈ ਜਿਨ੍ਹਾਂ ਦਾ ਪੰਜਾਬੀ ਅਨੁਵਾਦ ਅਤੇ ਸੰਪਾਦਨ ਮੋਹਨ ਲਾਲ ਨੇ ਕੀਤਾ ਹੈ। ਭਾਵੇਂ ਪੰਜਾਬੀ ਵਿਚ। ਇਨਸ਼ਾਈਏ ਲਿਖਣ ਦੀ ਕੋਈ ਖਾਸ ਪਿਰਤ ਨਹੀਂ ਹੈ ਪਰ ਇਸ ਨਾਲ ਮਿਲਦੇ ਜੁਲਦੇ ਵਿਅੰਗਮਈ ਲੇਖ ਜ਼ਰੂਰ ਛਪਦੇ ਰਹਿੰਦੇ ਹਨ, ਵਿਸ਼ੇਸ਼ ਤੌਰ 'ਤੇ ਰੋਜ਼ਾਨਾ ਅਖ਼ਬਾਰਾਂ ਵਿਚ ਪਰ ਇਹ ਕੁਝ ਵਧੇਰੇ ਹੀ ਹਲਕੇ ਫੁਲਕੇ ਤੇ ਪੇਤਲੇ ਹੁੰਦੇ ਹਨ। ਅਨੁਵਾਦਕ ਦਾ ਲਕਸ਼ ਜਿਥੇ ਪਾਕਿਸਤਾਨੀ ਪੰਜਾਬ ਵਿਚ ਉਰਦੂ ਸਾਹਿਤ ਵਿਚ ਪ੍ਰਚਲਿਤ ਇਸ ਸਿਨਫ ਦਾ ਪੰਜਾਬੀ ਪਾਠਕਾਂ ਨੂੰ ਦਰਸ਼ਨ ਕਰਾਉਣਾ ਹੈ, ਉੱਥੇ ਪੰਜਾਬੀ ਵਿਚ ਇਸ ਦੀ ਰਚਨਾ ਨੂੰ ਉਤਸ਼ਾਹਿਤ ਕਰਨ ਦਾ ਵੀ ਹੈ। ਅਨੁਵਾਦਕ ਦੀ ਇਸ ਦਲੀਲ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ ਕਿ ਇਹ ਵੰਨਗੀ ਪੰਜਾਬੀ ਸਾਹਿਤ ਤੇ ਪੰਜਾਬੀਅਤ ਦੇ ਸੁਭਾਉ ਦੇ ਅਨੁਕੂਲ ਹੈ, ਕਿਉਂਕਿ ਵਾਰਤਕ ਦਾ ਤਾ ਕੋਈ ਵੀ ਰੂਪ ਹਰ ਭਾਸ਼ਾ ਦੇ ਸਾਹਿਤ ਦੇ ਅਨੁਕੂਲ ਹੋ ਸਕਦਾ ਹੈ। ਜਿਥੇ ਇਹ ਵਿਧਾ ਆਪਣੇ ਖੁਲ੍ਹੇ ਸੁਭਾਅ ਕਾਰਣ ਵਿਸ਼ਾ-ਵਸਤੂ ਲਈ ਅਸੀਮ ਸੰਭਾਵਨਾਵਾਂ ਪੇਸ਼ ਕਰਦਾ ਹੈ, ਉਥੇ ਆਪਣੇ ਘੁਮੱਕੜ ਨਿਭਾਅ ਕਾਰਨ ਅਸਲ ਵਿਸ਼ੇ ਤੋਂ ਲਾਂਭੇ ਜਾ ਕੇ ਦਵੈਜ ਟਿੱਪਣੀਆਂ ਪੇਸ਼ ਕਰਨ ਦੀ ਸਮਰੱਥਾ ਵੀ ਰੱਖਦਾ ਹੈ। ਪਰ ਇਨਸ਼ਾਈਆ ਲੇਖਕ ਵਿਅੰਗ, ਵਿਨੋਦ, ਮਜ਼ਾਕ ਜਾਂ ਕਟਾਖਸ਼ ਆਦਿ ਨੂੰ ਆਪਣਾ ਮੁੱਖ ਹਥਿਆਰ ਨਹੀਂ ਬਣਾਉਂਦਾ, ਨਾ ਹੀ ਸਫ਼ਾਈ ਨਾਲ ਸ਼ਾਬਦਿਕ ਹੇਰ-ਫੇਰ ਕਰਕੇ ਚੁੰਧਿਆਉਣ ਦੀ ਕੋਸ਼ਿਸ਼ ਕਰਦਾ ਹੈ। ਨਾ ਹੀ ਉਹ ਕਿਸੇ ਮਸਖਰੇ ਦੀ ਸਿਰਜਣਾ ਕਰਦਾ ਜਾਂ ਖੁਦ ਅਜਿਹੇ ਪਾਤਰ ਵਜੋਂ ਉਭਰਦਾ ਹੈ ਜੋ ਲੋਕਾਂ ਦੇ ਤੌਰ ਤਰੀਕਿਆਂ ਵਿਸ਼ਵਾਸਾਂ ਆਦਿ ਦਾ ਮੌਜੂ ਉਡਾਉਂਦਾ ਹੋਵੇ। ਹਾਂ, ਅੰਸ਼ ਰੂਪ ਵਿਚ ਇਹ ਸਭ ਕੁਝ ਇਨਸ਼ਾਈਆਂ ਵਿਚ ਅਵੱਸ਼ ਵਿਦਮਾਨ ਹੁੰਦਾ ਹੈ, ਜਿਸ ਕਰਕੇ ਇਹ ਵਧੇਰੇ ਸੂਖਮ, ਲਚਕਦਾਰ ਅਤੇ ਵਿਸਮਾਦਜਨਕ ਹੁੰਦੇ ਹਨ।

ਇਨਸ਼ਾਈਏ ਦੀ ਜੁਗਤ ਸਥਿਤੀਆਂ ਨੂੰ ਪਰਤਾ ਕੇ ਪ੍ਰਸਤੁਤ ਕਰਨ ਵਿਚ ਹੈ। ਲੇਖਕ ਮਨੁੱਖ ਦੇ ਆਦਿਮ ਤੇ ਸਭਿਅਤ ਸਰੋਕਾਰਾਂ ਨੂੰ ਉਨ੍ਹਾਂ ਦੇ ਅਤਿਸ਼ ਰੂਪ ਵਿਚ ਇਕ ਦੂਜੇ ਦੇ ਸਨਮੁਖ ਰਖਕੇ ਪੇਸ਼ ਕਰਦਾ ਹੈ ਤੇ ਇਕ ਦੂਜੇ ਦੀ ਰੌਸ਼ਨੀ ਵਿਚ ਉਨ੍ਹਾਂ ਦੇ ਚੰਗੇ ਮੰਦੇ ਪੱਖਾਂ ਨੂੰ ਉਘਾੜਦਾ ਹੈ। ਆਪਣੀ ਦ੍ਰਿਸ਼ਟੀ ਕਾਰਨ ਲੇਖਕ ਦੀ ਵਧੇਰੇ ਰੁਚੀ ਸਭਿਅਤਾ-ਆਰੋਪਤ

ਚੁਗਿਰਦੇ ਤੋਂ ਨਿਰਲੇਪ ਕਰਕੇ ਮਨੁੱਖ ਨੂੰ ਅਜਿਹੇ ਨਿੱਜ ਦੇ ਮਾਨਸਿਕ-ਵਾਤਾਵਰਣ ਵਿਚ ਲੈ ਜਾਣ ਦੀ ਹੈ ਜਿਸ ਅਧੀਨ ਉਸਦੇ ਆਦਿਕਾਲੀਨ ਘੁਮੱਕੜ ਆਵੇਗ ਖੁਲ੍ਹ ਖੇਲਦੇ ਹਨ।

ਇਨਸ਼ਾਈਆ ਕੀ ਹੈ ? ਵਾਲੇ ਮੁਢਲੇ ਲੇਖ ਵਿਚ ਉਸ ਨੇ ਕਿਹਾ ਹੈ, "ਇਨਸ਼ਾਈਏ ਦੀ ਵੰਨਗੀ ਖੇੜੇ ਵਾਲੇ ਮੂਡ ਦੀ ਪੈਦਾਵਾਰ ਹੈ। ਇਸ ਦੇ ਤਹਿਤ ਇਨਸ਼ਾਈਏ ਦਾ ਸਿਰਜਣਹਾਰ ਨਾ ਕੇਵਲ ਰਸਮੀ ਢੰਗ ਅਪਣਾਉਂਦਾ ਹੈ ਸਗੋਂ ਵਿਅਕਤੀਗਤ ਵਿਸ਼ਿਆਂ 'ਤੇ ਆਲੋਚਨਾ ਤੇ ਤਬਸਰੇ ਕਰਨ ਦੀ ਬਜਾਇ ਆਪਣੀ ਰੂਹ ਦੇ ਕਿਸੇ ਖੂੰਜੇ ਤੋਂ ਘੁੰਡ ਚੁੱਕ ਕੇ ਆਪਣੀ ਵਿਅਕਤੀਗਤ ਪ੍ਰਤਿਕ੍ਰਿਆ ਦੇ ਕਿਸੇ ਪੱਖ ਨੂੰ ਉਘਾੜਦਾ ਹੈ।" ਇਸ ਪ੍ਰਕਾਰ ਸਭਿਅਤਾ ਦੇ ਭਰਮ ਵਿਚ ਮਨੁੱਖ ਨੇ ਜੋ ਨੁਕੀਲਾ ਵਤੀਰਾ ਅਖਤਿਆਰ ਕਰ ਲਿਆ ਹੈ ਉਸਦੀ ਕਰੂਰਤਾ ਵੀ ਨੰਗੀ ਹੋ ਜਾਂਦੀ ਹੈ ਤੇ ਪਾਠਕ ਵੀ ਖਫਾ ਨਹੀਂ ਹੁੰਦਾ। ਆਪਣੀ ਤਕਨੀਕ ਵਿਚ ਲੇਖਕ ਪਾਠਕ ਨਾਲ ਮਨੋਵਿਗਿਆਨਕ ਵਿਧੀ ਨਾਲ ਸਿਝਦਾ ਹੈ । ਉਹ ਉਸਦੀਆਂ ਸਭਿਅਤਾ ਜਾਂ ਪਰੰਪਰਾ-ਅਨੁਕੂਲਿਤ ਪ੍ਰਤਿਕਿਰਿਆਵਾਂ ਨੂੰ ਝੰਜੋੜ ਕੇ ਪੁੱਠੇ ਦਾਅ ਕਰ ਦਿੰਦਾ ਹੈ। ਤੇ ਇਸ ਪ੍ਰਕਾਰਜ ਦੀ ਸਫਲਤਾ ਵਿਚ ਹੀ ਉਸਦੀ ਸਾਹਿਤਕਤਾ ਦਾ ਕਮਾਲ ਹੈ। ਲੋਕ ਮਾਣਸ ਤੱਕ ਰਸਾਈ ਕਰਨ ਲਈ ਉਹ ਇਤਿਹਾਸ ਮਿਥਿਆਸ ਦਾ ਅਕਸਰ ਆਵਾਹਨ ਕਰਦਾ ਹੈ। ਮਿਸਾਲ ਵਜੋਂ ਇਸਲਾਮੀ ਮਿਥਿਆਸ ਦੀ 'ਗੁਆਚਾ ਸੁਰਗ' ਦੀ ਧਾਰਨਾ ਨੂੰ ਉਹ ਆਦਿ-ਕਾਲੀ ਪ੍ਰਕ੍ਰਿਤਕ ਮਨੁੱਖ ਦੀ ਆਜ਼ਾਦੀ ਨਾਲ ਵਿਚਰਨ ਦੀ ਆਜ਼ਾਦੀ ਦੇ ਖੁੱਸਣ ਨਾਲ ਜੋੜ ਦਿੰਦਾ ਹੈ, ਇਸ 'ਗੁਆਚੇ ਸੁਰਗ' ਦੀ ਪ੍ਰਾਪਤੀ ਲਈ ਉਹ ਅਨੇਕਾਂ ਓਟ ਭਾਲਦਾ ਹੈ ਜਿਹੜੇ ਉਸ ਨੂੰ ਉਸ ਸੁਖ ਦਾ ਆਭਾਸ ਕਰਵਾ ਸਕਣ। 'ਰਜਾਈ' ਉਸ ਨੂੰ ਅਜੇਹਾ ਕਿਲਾ ਪ੍ਰਦਾਨ ਕਰਦੀ ਹੈ ਜੋ ਜੰਗਲ ਯੁਗ ਵਿਚ ਗੁਫਾ ਪ੍ਰਦਾਨ ਕਰਦੀ ਸੀ ਤੇ ਜਿਸ ਵਿਚ ਦਾਖਿਲ ਹੁੰਦੇ ਸਾਰ ਹੀ ਤੁਹਾਨੂੰ ਅਹਿਸਾਸ ਹੁੰਦਾ ਹੈ ਜਿਵੇਂ ਤੁਸੀਂ ਗੁਆਚੇ ਸੁਰਗ ਵਿਚ ਵਾਪਸ ਆ ਗਏ ਹੋ। 'ਹਨੇਰੀ' ਦਾ ਵੱਡਾ ਗੁਣ ਵੀ ਲੇਖਕ ਇਹ ਬਿਆਨਦਾ ਹੈ ਕਿ 'ਇਹ ਸਾਡੀਆਂ ਦੇਖਣ, ਬੋਲਣ ਤੇ ਸੁੰਘਣ ਦੀਆਂ ਸ਼ਕਤੀਆਂ ਨੂੰ ਨਕਾਰਾ ਕਰਕੇ ਸਾਨੂੰ ਅਚਨਚੇਤੇ ਆਪਣੇ ਵਾਤਾਵਰਣ ਤੋਂ ਵੱਖ ਕਰ ਦਿੰਦੀ ਹੈ ਤੇ ਅਸੀਂ ਖੁਦੀ ਦੀ ਛੋਟੀ ਜਿਹੀ ਗੁਫ਼ਾ ਅੰਦਰ ਅਿਸਾਸ ਤੇ ਚੇਤਨਾ ਦੀ ਇਕ ਨਿਮਾਣੀ ਲੋਅ ਰੁਸ਼ਨਾ ਲੈਂਦੇ ਹਾਂ। ਬੇਤਰਤੀਬੀ ਲੇਖਕ ਲਈ ਇਸ ਕਰਕੇ ਲੁਭਾਉਣੀ ਹੈ ਕਿਉਂਕਿ ਪ੍ਰਕਿਰਤੀ ਦੀ ਸਾਰੀ ਸੁੰਦਰਤਾ ਇਸ ਵਿਚ ਹੈ ਤੇ ਹਜ਼ਾਰਾਂ ਸੁਚੇਤ ਸਭਿਅ ਮਰੀਅਲ ਤਰਤੀਬ ਵਾਲੇ ਆਦਮੀਆਂ ਤੋਂ ਜੋ ਕੁਝ ਨਹੀਂ ਹੋ ਸਕਦਾ ਉਹ ਬੇਤਰਤੀਬੀ ਨੂੰ ਪਰਣਾਏ ਇਕ ਆਵਾਰਾ, ਜਨੂੰਨੀ ਅਸਭਿਅ ਆਦਮੀ ਦੇ ਹੱਥੋਂ ਪੂਰਾ ਹੋ ਜਾਂਦਾ ਹੈ। ਉਹ 'ਕੁਝ ਬੀਮਾਰੀ ਦੇ ਹੱਕ 'ਚ' ਇਸ ਲਈ ਹੈ ਕਿ ਬੀਮਾਰੀ ਉਸ ਨੂੰ ਨਿਤ-ਦਿਹਾੜੀ ਦੀ ਦੌੜ-ਭੱਜ ਦੀ ਜ਼ਿੰਦਗੀ ਤੋਂ ਮੁਕਤ ਕਰਕੇ ਉਸ ਨੂੰ ਕੁਝ ਚਿਰ ਲਈ ਬਿਸਤਰੇ ਦੀ ਨਰਮ ਅਤੇ ਸ਼ਾਂਤਮਈ ਫ਼ਿਜ਼ਾ ਵਿਚ ਲੈ ਆਉਂਦੀ ਹੈ ਜਿਸ ਵਿਚ ਕਿ ਉਹ ਮਾਨਸਿਕ ਠਹਿਰਾਅ ਮਹਿਸੂਸ ਕਰਦਾ ਹੋਇਆ ਜ਼ਿੰਦਗੀ ਦੇ ਤਮਾਸ਼ੇ ਨੂੰ ਦੇਖ ਸਕਦਾ ਹੈ। ਸੜਕ ਦੇ ਮੁਕਾਬਲੇ ਵਿਚ ਆਵਾਰਾ 'ਫੁਟ-ਪਾਥ' ਇਸ ਲਈ ਵਧੇਰੇ ਲੁਭਾਇਮਾਨ ਹੈ ਕਿਉਂਕਿ "ਫੁਟ-ਪਾਥ ਸਦਾ ਉਸ ਦੂਰ ਦੇਸ਼ ਤੋਂ ਆਉਣ ਵਾਲੇ ਦੀ ਰਾਹ ਤਕਦਾ ਹੈ ਜਿਹੜਾ ਕਿ ਸੜਕ ਦੇ ਕਿਸੇ ਬਿਜਲੀ ਜਿਹੀ ਰਫ਼ਤਾਰ ਵਾਲੇ ਉਡਣ ਖਟੋਲੇ ਤੋਂ ਉਤਰ ਕੇ ਉਸ ਦੇ

ਸੁਗੰਧਤ ਇਕਲਾਪੇ 'ਚ ਕਿਸੇ ਦਿਨ ਪ੍ਰਵੇਸ਼ ਕਰੇਗਾ ਤੇ ਫੇਰ ਕਿਸੇ ਸੁਪਨਮਈ ਟਾਪੂ ਦਾ ਹੋ ਕੇ ਰਹਿ ਜਾਵੇਗਾ।" ਕੁਰਸੀ ਮੇਜ਼ ਤੇ ਬੈਠ ਕੇ ਅਤੇ ਫ਼ਿਰ ਤੁਰ ਕੇ ਖਾਣਾ ਖਾਣ ਨਾਲੋਂ 'ਦਸਤਰਖਵਾਨ ਵਿਛਾ ਕੇ ਖਾਣਾ ਖਾਣ ਵਿਚ ਇਸ ਲਈ ਵਧੇਰੇ ਅਨੰਦ ਹੈ ਕਿਉਂਕਿ ਇਹ ਧਰਤੀ ਦੀ ਨਿਕਟਤਾ ਤੇ ਭਾਈਚਾਰੇ ਦਾ ਦ੍ਰਿਸ਼ ਪੇਸ਼ ਕਰਦਾ ਹੈ।

ਪਰ ਬਹੁਤ ਵਾਰੀ ਲੇਖਕ ਸਭਿਅਤਾ ਦੀ ਚਾਲਕ-ਸ਼ਕਤੀ—ਬੁੱਧੀ, ਦਾ ਪੱਖ ਵੀ ਪੂਰਦਾ ਹੈ। ਉਹ 'ਬੀਰਤਾ' ਨੂੰ ਨਿੰਦਦਾ ਹੋਇਆ ਟਿੱਪਣੀ ਕਰਦਾ ਹੈ, : "ਦਰਅਸਲ ਬੀਰਤਾ ਦੀ ਕਲਪਨਾ ਪਸ਼ੂ ਜੀਵਨ ਦੀ ਯਾਦਗਾਰ ਹੈ।' ਜਿੰਨਾ ਹੀ ਕੋਈ ਆਦਮੀ ਸੁਚੇਤ ਤੇ ਸਭਿਅ ਹੋਵੇਗਾ ਓਨਾ ਹੀ ਬੀਰਤਾ ਤੋਂ ਬੇਜ਼ਾਰ ਤੇ ਕਾਇਰਤਾ ਦਾ ਚਾਹਵਾਨ ਹੋਵੇਗਾ।" ਉਹ 'ਕੰਧ' ਨੂੰ ਇਸ ਲਈ ਪਸੰਦ ਕਰਦਾ ਹੈ ਕਿਉਂਕਿ 'ਕੰਧਾਂ ਮੇਰੀ "ਘੁਮੱਕੜ ਅਨਿਸਚਤ ਦਿਸ਼ਾ ਵੱਲ ਚੱਲਣ ਦੀ ਬਿਰਤੀ ਦੇ ਰਸਤੇ 'ਚ ਹਿੱਕ ਤਾਣ ਕੇ ਖੜ੍ਹੀਆਂ ਹੋ ਗਈਆਂ ਹਨ।"

ਸੋ ਇਨ੍ਹਾਂ ਇਨਸ਼ਾਈਆਂ ਦਾ ਨਿਸ਼ਾਨਾ ਸਾਡੀਆਂ ਬਣ ਚੁੱਕੀਆਂ ਸਿੱਕੇਬੰਦ ਪ੍ਰਤਿਕਿਰਿਆਵਾਂ ਨੂੰ ਅਸਲੋਂ ਰੱਦਣ ਦਾ ਨਹੀਂ ਜਿਵੇਂ ਕਿ ਓਪਰੀ ਨਜ਼ਰੇ ਪ੍ਰਤੀਤ ਹੁੰਦਾ ਹੈ ਸਗੋਂ ਉਨ੍ਹਾਂ ਦੇ ਅਤਿਸ਼ ਰੂਪ ਉਤੇ ਇਕ ਨਵੀਂ ਰਿਸ਼ਮ ਸੁੱਟਕੇ ਉਨ੍ਹਾਂ ਦਾ ਪੁਨਰ ਅਵਲੋਕਣ ਕਰਨਾ ਹੈ। ਜਾਂ ਇਉਂ ਕਹਿ ਲਈਏ ਕਿ ਜ਼ਿੰਦਗੀ ਦੀ ਖੇਡ ਵਿਚ ਸੁਨਹਿਰੀ ਪੈਂਤੜਾ, ਚੰਗੇਰੀ ਸੂਝ ਅਪਣਾ ਕੇ ਸੰਤੁਲਤ ਵਤੀਰਾ ਧਾਰਨ ਦੀ ਪ੍ਰੇਰਨਾ ਹੈ। ਤਰਕ ਦੇ ਟਾਕਰੇ 'ਤੇ ਅਤਿ-ਕਥਨੀ, ਸਵੈ-ਵਿਰੋਧ ਅਤੇ ਘੁਮੱਕੜਤਾ ਇਨਸ਼ਾਈਆਂ ਦੀ ਜੁਗਤ ਦੇ ਜੈਵਿਕ ਭਾਗ ਹਨ ਤੇ ਏਹੀ ਇਸ ਨੂੰ ਔਪਚਾਰਿਕ ਲੇਖ ਤੋਂ ਵਖਰਾਉਂਦੇ ਹਨ। ਇਨ੍ਹਾਂ ਇਨਸ਼ਾਈਆਂ ਨੂੰ ਰਿਸ਼ਮਾਂ ਦਾ ਨਾਮਕਰਣ ਵੀ ਦਿੱਤਾ ਜਾ ਸਕਦਾ ਹੈ ਜਿਸ ਪਦ ਦੀ ਆਪਣੇ ਲੇਖਾਂ ਲਈ ਵਿਸ਼ੇਸ਼ਣੀ ਵਰਤੋਂ ਲੇਖਕ ਨੇ ਅਨੇਕਾਂ ਥਾਵਾਂ 'ਤੇ ਕੀਤੀ ਹੈ ਅਤੇ ਖੁਦ ਅਨੁਵਾਦਕ ਨੇ ਤਤਕਰੇ ਨੂੰ ਰਿਸ਼ਮਾਂ ਦਾ ਨਾਂ ਦਿੱਤਾ ਹੈ। ਹਾਂ ਇਨ੍ਹਾਂ ਲਈ ਦ੍ਰਿਸ਼ਟਾਂਤ ਜਾਂ ਇਸਤੋਂ ਬਣਦੇ ਕੋਈ ਸਮਾਸ ਦੀ ਵਰਤੋਂ ਵੀ ਕੀਤੀ ਜਾ ਸਕਦੀ ਹੈ ਕਿਉਂਕਿ ਦ੍ਰਿਸ਼ਟਾਂਤ ਤੋਂ ਪੰਜਾਬੀ ਵਾਲੇ ਪਹਿਲਾਂ ਹੀ ਪਰਿਚਿਤ ਹਨ।

[ਬਲਜੀਤ ਬਾਸੀ]

**ਤਲਾਸ਼** [ਕੇ. ਐਲ. ਗਰਗ]

'ਤਲਾਸ਼' ਜਾਣੇ ਪਛਾਣੇ ਕਥਾਕਾਰ ਤੇ ਵਿਅੰਗਕਾਰ ਕੇ. ਐਲ. ਗਰਗ ਦਾ 'ਦਰਅਸਲ' ਮਗਰੋਂ ਦੂਜਾ ਨਾਵਲ ਹੈ। [ਨਿਊ ਏਜ ਬੁੱਕ ਸੈਂਟਰ, ਅੰਮ੍ਰਿਤਸਰ, ਪੰਨੇ : 82, ਮੁੱਲ : 15 ਰੁਪਏ]। ਨਾਵਲ ਦੀ ਕਹਾਣੀ ਕੀਰਤ ਨਾਂ ਦੇ ਅਧਿਆਪਕ ਦੁਆਲੇ ਘੁੰਮਦੀ ਹੈ ਜਿਸ ਦੇ ਸਿਰ ਨੂੰ ਸੱਚ ਦੀ ਤਲਾਸ਼ ਦਾ ਨਸ਼ਾ ਚੜ੍ਹਿਆ ਹੁੰਦਾ ਹੈ। ਇਸ ਦਾ ਕਾਰਨ ਉਸ ਦਾ ਹਰਿਦੁਆਰ ਦੇ ਕਿਸੇ ਸੁਆਮੀ ਪਰਮਾਨੰਦ ਦੀ ਪੁਸਤਕ "ਆਤਮ ਮੰਥਨ" ਵਿਚਲੇ ਵਿਚਾਰਾਂ ਤੋਂ ਪ੍ਰਭਾਵਤ ਹੋਣਾ ਦੱਸਿਆ ਗਿਆ ਹੈ। ਉਹ ਸਾਧਾਰਨ ਜ਼ਿੰਦਗੀ ਨੂੰ ਤੁੱਛ ਸਮਝਦਿਆਂ ਉਚੇਰੇ ਪਰ ਧੁੰਦਲੇ ਆਦਰਸ਼ਾਂ ਵੱਲ ਖਿੱਚਿਆ ਜਾਂਦਾ ਹੈ। ਕੀਰਤ ਦੇ ਚਾਰ ਭਰਾ ਤੇ ਚਾਰ ਭੈਣਾਂ ਹਨ : ਸਾਧਾਰਨ ਮਾਲੀ ਸਾਧਨਾਂ ਵਾਲੇ ਵੱਡੇ ਪਰਿਵਾਰ ਵਿਚ ਪਰਵਰਿਸ਼ ਦੀਆਂ ਕਈ

ਘਾਟਾਂ ਜਿਥੇ ਯੁਵਾ ਅਵਸਥਾ ਵਿਚ ਮਨ ਨੂੰ ਅਤਿ ਪੀੜਤ ਕਰਦੀਆਂ ਅਤੇ ਹੀਣਤਾ ਤੇ ਬੇਬਸੀ ਦਾ ਤਿੱਖਾ ਅਹਿਸਾਸ ਕਰਵਾਉਂਦੀਆਂ ਹਨ, ਉਥੇ ਯੁਵਕ ਮਨ ਦਾ ਜ਼ਿੰਦਗੀ ਦੀ ਕਠੋਰਤਾ ਤੋਂ ਬਚਣ ਦੇ ਉਪਰਾਲੇ ਅਧੀਨ ਤੇ ਸੁਖ ਦੇ ਕੁਝ ਛਿਣਾਂ ਦੀ ਇੱਛਾ ਤੇ ਆਸ ਵਿਚ ਅਜੀਬੋ ਗਰੀਬ ਸੁਪਨੇ ਬੁਣਨਾ ਤੇ ਨਵੇਂ ਤੇ ਵੱਖਰੇ ਵਿਚਾਰਾਂ ਤੋਂ ਪ੍ਰਭਾਵਤ ਹੋਣਾ ਕੁਦਰਤੀ ਹੈ। ਅਜਿਹਾ ਮਨ ਬਹੁਤ ਸੰਵੇਦਨਸ਼ੀਲ ਹੁੰਦਾ ਹੈ। ਸ਼ਾਇਦ ਕੀਰਤ ਦੇ 'ਸੱਚ ਦੀ ਤਲਾਸ਼' ਵਾਲੇ ਰਵੱਈਏ ਦਾ ਪਿਛੋਕੜ ਵੀ ਇਹੋ ਹੋਵੇ ਜਿਸ ਵਿਚ ਲੇਖਕ ਨੇ ਜਾਣ ਦੀ ਕੋਸ਼ਿਸ਼ ਨਹੀਂ ਕੀਤੀ।

ਕੀਰਤ ਅਧਿਆਪਕੀ ਛੱਡ ਕੇ ਸੁਆਮੀ ਨੂੰ ਮਿਲਣ ਲਈ ਹਰਿਦੁਆਰ ਵੱਲ ਤੁਰ ਪੈਂਦਾ ਹੈ, ਘਰ ਵਿਚ ਉਸ ਦੇ ਕਮਾਏ ਪੈਸਿਆਂ ਦੀ ਲੋੜ ਦੇ ਬਾਵਜੂਦ, ਅਤੇ ਬੱਸਾਂ ਗੱਡੀਆਂ ਦੇ ਹੁੰਦਿਆਂ, ਕਿਰਾਏ ਜੋਗੇ ਪੈਸਿਆਂ ਦੀ ਕਮੀ ਨਾ ਹੁੰਦਿਆਂ ਵੀ ਉਹ ਇਹ ਲੰਮਾ ਸਫਰ ਪੈਦਲ ਹੀ ਆਰੰਭਦਾ ਤੇ ਕਈ ਮੁਸ਼ਕਲਾਂ ਝੱਲ ਕੇ ਪੂਰਾ ਕਰਦਾ ਹੈ। ਇਹ ਕੀਰਤ ਦਾ ਉਪਭਾਵਕ ਰਵੱਈਆ ਹੋ ਸਕਦਾ ਹੈ ਜਾਂ ਲੇਖਕ ਵੱਲੋਂ ਕਹਾਣੀ ਨੂੰ 'ਰੌਚਕ' ਬਣਾਉਣ ਲਈ ਦਿੱਤੀ ਗਈ ਜਜ਼ਬਾਤੀ ਛੋਹ (ਜਿਹਾ ਕਿ ਜਸਵੰਤ ਸਿੰਘ ਕੰਵਲ ਆਮ ਕਰਦਾ ਹੈ), ਇਹ ਬੜਾ ਹੀ ਗੈਰ-ਕੁਦਰਤੀ ਲਗਦਾ ਹੈ। ਇਸ ਰਵੱਈਏ ਪਿੱਛੇ ਸਰੀਰ ਨੂੰ ਕਸ਼ਟ ਦੇ ਕੇ ਜਿਸਮਾਨੀ ਖਾਹਿਸ਼ਾਂ ਨੂੰ ਦਬਾਉਣ ਦੀ ਪ੍ਰਚਲਤ ਭਾਰਤੀ ਸੋਚ ਤੇ ਜੁਗਤ ਵੀ ਕੰਮ ਕਰਦੀ ਦਿਸਦੀ ਹੈ।

ਕੀਰਤ ਹਰਿਦੁਆਰ ਪਹੁੰਚਕੇ ਸੁਆਮੀ ਦਾ ਆਸ਼ਰਮ ਲੱਭਦਾ ਹੋਇਆ ਉਥੇ ਪ੍ਰਵੇਸ਼ ਕਰਦਾ ਹੈ ਤਾਂ ਆਸ਼ਰਮ ਵਿਚ ਰਹਿੰਦੇ ਸੁਆਮੀ ਦੇ ਚੇਲਿਆਂ ਦੀਆਂ ਚੋਭਾਂ ਤੇ ਟਕੋਰਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਨਾਲ ਵੀ ਉਨ ਦਾ ਉਤਸ਼ਾਹ ਮੱਠਾ ਨਹੀਂ ਪੈਂਦਾ। ਉਹ ਸੁਆਮੀ ਨੂੰ ਮਿਲ ਕੇ ਆਪਣੇ ਮਨ ਦੇ ਉਦਗਾਰ ਦੱਸਦਾ ਹੈ। ਸੁਆਮੀ ਖੁਦ ਆਪਣੀ ਪੁਸਤਕ ਵਿਚਲੇ ਵਿਚਾਰਾਂ ਨੂੰ ਖ਼ਾਸ ਮਹੱਤਤਾ ਨਹੀਂ ਦਿੰਦਾ ਤੇ ਕਹਿੰਦਾ ਹੈ: "ਪੁਸਤਕੋਂ ਕੀ ਬਾਤ ਔਰ ਹੈ ਭਾਈ—ਪੁਸਤਕੇਂ ਤੋ ਪੁਸਤਕੇਂ ਹੀ ਹੋਤੀ ਹੈਂ—ਔਰ ਜੀਵਨ ਜੀਵਨ ਹੋਤਾ ਹੈ"। ਪਰ ਕੀਰਤ ਨੂੰ ਤਾਂ ਨੀਰਸ ਤੇ ਕਠੋਰ ਜੀਵਨ ਦੇ ਮੁਕਾਬਲੇ ਪੁਸਤਕ ਵਿਚਲੇ ਵਿਚਾਰਾਂ ਨੇ ਚੁੰਧਿਆਇਆ ਹੋਇਆ ਹੈ। ਉਹ ਆਸ਼ਰਮ ਵਿਚ ਰਹਿ ਕੇ ਤਪੱਸਿਆ ਕਰਦਾ ਹੈ ਪਰ ਗੱਲ ਕਿਸੇ ਪਾਸੇ ਨਹੀਂ ਲਗਦੀ। ਉਹ ਚੇਲਿਆਂ ਦੇ ਕੁਚੱਜੇ ਜੀਵਨ ਤੋਂ ਦੁਖੀ ਹੁੰਦਾ ਹੈ। ਇਕ ਦਿਨ ਸੁਆਮੀ ਨੂੰ ਆਸ਼ਰਮ ਦੇ ਚੁਬਾਰੇ ਵਿਚ ਕਿਸੇ ਸੁੰਦਰ ਇਸਤ੍ਰੀ ਨਾਲ ਭੋਗ ਕਰਦਿਆਂ ਦੇਖ ਕੇ ਉਸ ਦਾ ਮਨ ਉਚਾਟ ਹੋ ਜਾਂਦਾ ਹੈ ਅਤੇ ਉਹ ਉਸੇ ਜੀਵਨ ਤੇ ਕਿੱਤੇ ਵੱਲ ਪਰਤਦਾ ਹੈ ਜਿਥੋਂ ਪੱਲਾ ਬਚਾ ਕੇ ਗਿਆ ਸੀ।

ਨੌਕਰੀ ਕਰਦਿਆਂ ਵਿਆਹ ਵੀ ਹੋ ਜਾਂਦਾ ਹੈ। ਉਸ ਦੀ ਕਮਾਊ ਪਤਨੀ ਕਮਲਾ ਬਦਸੂਰਤ ਹੈ। ਉਸਦਾ ਮਨ ਨਹੀਂ ਭਿਜਦਾ ਤੇ ਨਾ ਹੀ ਭਰਦਾ ਹੈ। ਅੰਦਰੋ ਅੰਦਰੀ ਝੂਰਦਾ ਤੇ ਖੁਰਦਾ ਹੈ। ਰੋਹਿਤ ਨਾਂ ਦਾ ਕਾਮਰੇਡ ਇਨਕਲਾਬ ਵੱਲ ਪ੍ਰੇਰਦਾ ਹੈ। ਪਰ ਕੀਰਤ ਨੂੰ ਹਿੰਸਾ ਪਸੰਦ ਨਹੀਂ। ਮਨ ਨੂੰ ਹੋਰ ਪਾਸੇ ਲਾਉਣ ਲਈ ਲੋਕ ਭਲਾਈ ਦਾ ਬੀੜਾ ਚੁੱਕਦਾ ਹੈ। ਗਰੀਬਾਂ ਦੇ ਬੱਚੇ ਵਾਧੂ ਸਮੇਂ ਵਿਚ ਪੜ੍ਹਾਉਂਦਾ ਹੈ। ਗਲੀਆਂ ਦੀ ਸਫਾਈ ਕਰਦਾ

ਕਰਾਉਂਦਾ ਹੈ। ਪਰ ਲੋਕ ਉਸਦੀ ਭਾਵਨਾ ਤੇ ਯਤਨਾਂ ਦੀ ਸ਼ਲਾਘਾ ਕਰਨ ਦੀ ਥਾਂ ਮਜ਼ਾਕ ਕਰਦੇ ਹਨ। ਇਕ ਪੁੱਤਰ (ਧੀਰਜ) ਜੰਮਦਾ, ਵੱਡਾ ਹੁੰਦਾ ਤੇ ਪੜ੍ਹ ਕੇ ਡਾਕਟਰ ਬਣ ਜਾਂਦਾ ਹੈ। ਪਰ ਪਿਓ ਦੀ ਪੁੱਤਰ ਨਾਲ ਕੋਈ ਸਾਂਝ ਪੈਦਾ ਨਹੀਂ ਹੁੰਦੀ। ਅੰਤ ਕਮਲਾ ਕੈਂਸਰ ਨਾਲ ਮਰ ਜਾਂਦੀ ਹੈ। ਧੀਰਜ ਆਪਣੇ ਪਿਓ ਨੂੰ ਆਪਣੀ ਮਰੀ ਮਾਂ ਦੇ ਨੇੜੇ ਨਹੀਂ ਆਉਣ ਦਿੰਦਾ ਅਤੇ ਕੀਰਤ ਨੂੰ ਉਸਦੀ ਮੌਤ ਲਈ ਦੋਸ਼ੀ ਕਹਿੰਦਾ ਹੈ। ਕੀਰਤ ਸਭ ਪਾਸਿਉਂ ਟੁੱਟਿਆ ਅਵਾਕ ਖੜ੍ਹਾ ਰਹਿ ਜਾਂਦਾ ਹੈ। ਨੀਰਸ ਜ਼ਿੰਦਗੀ ਦਾ ਨੀਰਸ ਜਿਹਾ ਅੰਤ। ਨਾਲ ਹੀ ਨਾਵਲ ਦੀ ਕਹਾਣੀ ਦਾ, ਜਿਸ ਦੇ ਨਿਰਣੇ ਪਾਠਕਾਂ ਗੋਚਰੇ ਛੱਡ ਦਿੱਤੇ ਗਏ ਹਨ।

ਕੁਝ ਨਿਰਣੇ ਇਹ ਹੋ ਸਕਦੇ ਹਨ : ਕੀਰਤ ਅਸਾਧਾਰਨ ਜਾਪਦਾ ਵੀ ਸਾਧਾਰਨ ਪਾਤਰ ਹੈ। ਕਠੋਰ ਜ਼ਿੰਦਗੀ ਤੋਂ ਭਾਂਜ ਤੇ ਫਿਰ ਉਸ ਵੱਲ ਪਰਤਣਾ ਹੇਠਲੀ ਮੱਧ ਸ਼ਰੇਣੀ ਦੇ ਅਨੇਕਾਂ ਬੰਦਿਆਂ ਦੀ ਹੋਣੀ ਹੈ। ਸਾਧਨਾ ਦੀ ਅਣਹੋਂਦ ਕਾਰਨ ਮਨੁੱਖੀ ਸ਼ਕਤੀ ਦਾ ਕਿਸੇ ਉਸਾਰੂ ਪਾਸੇ ਨਾ ਲੱਗ ਸਕਣਾ ਅਤੇ ਸਮਾਜ ਵਿਚ ਚੰਗੇ ਅਵਸਰਾਂ ਦੀ ਘਾਟ ਬੰਦੇ ਨੂੰ ਸੁਪਨ ਸਾਜ਼ ਤੇ ਭਾਂਜਵਾਦੀ ਬਣਾ ਧਰਦੀ ਹੈ। ਉਚੇਰੇ ਆਦਰਸ਼ਾਂ ਜਾਂ ਸੱਚ ਦੀ ਤਲਾਸ਼ ਜ਼ਿੰਦਗੀ ਤੋਂ ਭੱਜ ਕੇ ਨਹੀਂ ਇਸ ਵਿਚ ਵਿਚਰਦਿਆਂ ਤੇ ਜੂਝਦਿਆਂ ਹੀ ਹੋ ਸਕਦੀ ਹੈ। ਜੇ ਚੰਗੇ ਕੰਮ ਕਰਕੇ ਵੀ ਸਮਾਜਕ ਮਾਨਤਾ ਨਹੀਂ ਮਿਲਦੀ (ਜਿਵੇਂ ਕਿ ਸਾਡੇ ਦੇਸ਼ ਵਿਚ ਅਕਸਰ ਹੁੰਦਾ ਹੈ) ਤਾਂ ਬੰਦੇ ਦਾ ਉਪਰਾਮ ਹੋਣਾ ਕੁਦਰਤੀ ਹੈ। ਉਪਰਾਮ ਹੋਇਆ ਬੰਦਾ ਅੱਗੀਂ ਪਲਾਹੀਂ ਹੱਥ ਮਾਰਦਾ ਹੈ, ਜ਼ਿੰਦਗੀ ਦੇ ਸੱਚ ਜਾਂ ਉਚੇਰੇ ਆਦਰਸ਼ਾਂ ਦੇ ਨੇੜੇ ਜਾਣ ਦੀ ਥਾਂ ਰਾਹੋਂ ਕੁਰਾਹ ਹੋ ਜਾਂਦਾ ਹੈ, ਨਿਰਮੋਹਾ ਤੇ ਸਣਕੀ ਬਣ ਜਾਂਦਾ ਹੈ। ਕੀਰਤ ਅੰਤ ਨੂੰ ਇਹੋ ਹੋ ਨਿਬੜਦਾ ਹੈ। ਨਾਵਲ ਦਾ ਸਬਕ ਇਹੋ ਹੋਣਾ ਚਾਹੀਦਾ ਹੈ ਕਿ ਜੇ ਕੀਰਤ ਵਰਗੀ ਜ਼ਿੰਦਗੀ ਦਾ ਸਾਹਮਣਾ ਕਰਨਾ ਪਵੇ ਤਾਂ ਉਸ ਨਾਲੋਂ ਵੱਖਰਾ ਤੇ ਵਧੇਰੇ ਅਰਥ-ਭਰਪੂਰ ਰਾਹ ਲੱਭਣਾ ਚਾਹੀਦਾ ਹੈ। ਇਹ ਕੀ ਹੋਵੇ, ਫੈਸਲਾ ਹਰ ਵਿਅਕਤੀ ਨੇ ਆਪ ਕਰਨਾ ਹੈ।

[ਹਰਭਜਨ ਹਲਵਾਰਵੀ]

---


## ਸਿਰਜਣਾ ਬਾਰੇ ਜਾਣਕਾਰੀ

| | |
|---|---|
| 1. ਪ੍ਰਕਾਸ਼ਨ ਸਥਾਨ | 225-ਬੀ, ਮਖ਼ਦੂਮਪੁਰਾ, ਜਲੰਧਰ |
| 2. ਪ੍ਰਕਾਸ਼ਨ ਕਾਲ | ਤ੍ਰੈਮਾਸਕ |
| 3. ਮੁਦ੍ਰਕ, ਪ੍ਰਕਾਸ਼ਕ ਤੇ ਮਾਲਕ | ਸੁਰਿੰਦਰਮੋਹਨ ਸਿੰਘ |
| ਕੌਮੀਅਤ | ਭਾਰਤੀ |
| ਪਤਾ | 225-ਬੀ, ਮਖ਼ਦੂਮਪੁਰਾ, ਜਲੰਧਰ |
| 4. ਸੰਪਾਦਕ | ਰਘਬੀਰ ਸਿੰਘ |
| ਕੌਮੀਅਤ | ਭਾਰਤੀ |
| ਪਤਾ | 1728, ਸੈਕਟਰ 43-ਬੀ, ਚੰਡੀਗੜ੍ਹ |

ਮੈਂ ਸੁਰਿੰਦਰਮੋਹਨ ਸਿੰਘ ਐਲਾਨ ਕਰਦਾ ਹਾਂ ਕਿ ਉਪਰੋਕਤ ਵੇਰਵਾ ਮੇਰੇ ਗਿਆਨ ਤੇ ਵਿਸ਼ਵਾਸ ਅਨੁਸਾਰ ਸਹੀ ਹੈ।

ਮਿਤੀ : 28 ਫਰਵਰੀ, 1985 — ਦਸਖ਼ਤ/ਸੁਰਿੰਦਰਮੋਹਨ ਸਿੰਘ, ਪ੍ਰਕਾਸ਼ਕ

# ਅਪੀਲ

ਦਹਿਸ਼ਤਪਸੰਦੀ ਦੀਆਂ ਹਾਲੀਆ ਵਾਪਰੀਆਂ ਘਟਨਾਵਾਂ ਨੇ ਸਾਨੂੰ ਸਾਰਿਆਂ ਨੂੰ ਝੰਜੋੜ ਕੇ ਰੱਖ ਦਿਤਾ ਹੈ ਅਤੇ ਨਿਰਸੰਦੇਹ ਲੋਕਾਂ ਨੂੰ ਇਸ ਨਾਲ ਡੂੰਘਾ ਸਦਮਾ ਪਹੁੰਚਿਆ ਹੈ। ਦਹਿਸ਼ਤਪਸੰਦਾਂ ਦੀਆਂ ਹਾਲੀਆ ਤੀਬਰ ਭੈਭੀਤ ਕਰਨ ਵਾਲੀਆਂ ਘਟਨਾਵਾਂ, ਉਨ੍ਹਾਂ ਦੇ ਮਾਨਵਤਾ ਪ੍ਰਤੀ ਕਰੂਰ ਅਨਾਦਰ ਨੂੰ ਪ੍ਰਗਟਾਉਂਦੀਆਂ ਹਨ। ਹੁਣ ਉਨ੍ਹਾਂ ਨੂੰ ਇਹ ਵੀ ਪਤਾ ਨਹੀਂ ਰਿਹਾ ਕਿ ਉਨ੍ਹਾਂ ਦਾ ਦੁਸ਼ਮਣ ਕੌਣ ਹੈ ਉਨ੍ਹਾਂ ਨੂੰ ਤਾਂ ਮਨੁੱਖੀ ਖੂਨ ਚਾਹੀਦਾ ਹੈ ਭਾਵੇਂ ਉਹ ਕਿਸੇ ਦਾ ਵੀ ਕਿਉਂ ਨਾ ਹੋਵੇ।

ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਉਨ੍ਹਾਂ ਦੇ ਇਸ ਅਨੋਖੇ ਅਤੇ ਮੂਰਖਤਾ ਭਰੇ ਕੰਮ ਨੇ ਦੁਨੀਆਂ ਨੂੰ ਭੈਭੀਤ ਕੀਤਾ ਹੈ ਜਿਸ ਦੀ ਹਰ ਪਾਸਿਓਂ ਨਿੰਦਾ ਕੀਤੀ ਗਈ। ਪੰਜਾਬ ਦੇ ਹਰ ਵਰਗ ਦੇ ਲੋਕਾਂ ਵਲੋਂ ਸਮਾਨ ਪ੍ਰਤੀਕਰਮ ਹੀ ਇਸ ਘਿਰਣਾ ਅਤੇ ਹਿੰਸਾ ਦੇ ਮਾਹੌਲ ਵਿਚ ਇਕ ਆਸ ਦੀ ਚਿਣਗ ਹੈ। ਅੰਧਕਾਰ ਅਤੇ ਮੌਤ ਦੇ ਇਨ੍ਹਾਂ ਏਜੰਟਾਂ ਦਾ ਵਿਰੋਧ ਕਰਨ ਲਈ ਲੋਕਮਤ ਨੂੰ ਤਿਆਰ ਕਰਨ ਵਾਸਤੇ ਇਨ੍ਹਾਂ ਵਿਚਾਰਾਂ ਦਾ ਸੰਚਾਰ ਬਹੁਤ ਜ਼ਰੂਰੀ ਹੈ। ਮੈਂ ਇਹ ਜ਼ਰੂਰੀ ਸਮਝਦਾ ਹਾਂ ਕਿ ਰਾਜ ਵਿਚ ਲੋਕਤੰਤਰੀ ਵਿਚਾਰਧਾਰਾ ਦੇ ਸਾਰੇ ਨੇਤਾਵਾਂ ਨੂੰ ਇਕਮੁੱਠ ਹੋ ਜਾਣਾ ਚਾਹੀਦਾ ਹੈ ਅਤੇ ਇਕ ਹੀ ਪਲੇਟ ਫਾਰਮ ਤੋਂ ਕੇਵਲ ਲੋਕਾਂ ਵਿਚ ਟਾਕਰਾ ਕਰਨ ਲਈ ਸਦਭਾਵਨਾ ਦਾ ਹੀ ਪ੍ਰਗਟਾਵਾ ਨਹੀਂ ਕਰਨਾ ਚਾਹੀਦਾ ਸਗੋਂ ਉਨ੍ਹਾਂ ਨੂੰ ਇਕ ਸੰਤੁਲਿਤ ਅਤੇ ਸੱਭਿਆ ਸਮਾਜ ਦੇ ਨਿਰਮਾਣ ਅਗੇ ਖੜ੍ਹੇ ਮਾਰੂ ਖਤਰੇ ਨੂੰ ਰੋਕਣ ਲਈ ਨੀਤੀ ਅਤੇ ਪ੍ਰੋਗਰਾਮ ਵੀ ਤਿਆਰ ਕਰਨੇ ਚਾਹੀਦੇ ਹਨ।

ਮੈਂ ਸਾਰੀਆਂ ਵਿਚਾਰਧਾਰਾਵਾਂ ਅਤੇ ਸਰਗਰਮੀਆਂ ਵਾਲੇ ਨੇਤਾਵਾਂ ਨੂੰ ਅਪੀਲ ਕਰਦਾ ਹਾਂ ਕਿ ਉਹ ਅਗੇ ਆਉਣ ਅਤੇ ਅਗਵਾਈ ਕਰਨ।

**ਅਰਜਨ ਸਿੰਘ**

ਰਾਜਪਾਲ, ਪੰਜਾਬ।

# ਪਬਲੀਕੇਸ਼ਨ ਬਿਊਰੋ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

## ਪੰਜਾਬੀ ਪ੍ਰਕਾਸ਼ਨ

| | |
|---|---|
| ਪੰਜਾਬੀ ਸਭਿਆਚਾਰ (ਡਾ: ਵਿਸ਼ਵਾ ਨਾਥ ਤਿਵਾੜੀ) | 14 ਰੁਪਏ |
| ਜਨਮਸਾਖੀ ਭਾਈ ਬਾਲਾ | 45 ਰੁਪਏ |
| ਭਾਈ ਵੀਰ ਸਿੰਘ : ਜੀਵਨ, ਸਮਾਂ ਤੇ ਰਚਨਾ | 24 ਰੁਪਏ |
| ਭਾਈ ਵੀਰ ਸਿੰਘ ਸੰਦਰਭ-ਕੋਸ਼ (ਸੰਪਾਦਕ : ਡਾ. ਵਿਸ਼ਵਾ ਨਾਥ ਤਿਵਾੜੀ) | 36 ਰੁਪਏ |
| ਪਿਆਰੇ ਜੀਓ (ਭਾਈ ਵੀਰ ਸਿੰਘ ਦੀਆਂ ਚੋਣਵੀਆਂ ਚਿੱਠੀਆਂ) | 25 ਰੁਪਏ |
| ਪੰਜਾਬੀ ਸਾਹਿਤ ਦਾ ਇਤਿਹਾਸ ਭਾਗ ਪਹਿਲਾ 30 ਰੁਪਏ ਭਾਗ ਦੂਜਾ | 12 ਰੁਪਏ |
| ਗੁਰੂ ਨਾਨਕ : ਜੀਵਨ, ਦਰਸ਼ਨ ਤੇ ਕਾਵਿ-ਕਲਾ | 30 ਰੁਪਏ |
| ਗੁਰੂ ਨਾਨਕ ਦਾ ਸ਼ਾਹਕਾਰ : ਜਪੁਜੀ (ਡਾ. ਹਰਨਾਮ ਸਿੰਘ ਸ਼ਾਨ) | 36 ਰੁਪਏ |
| ਪਰਮ ਪੁਰਖ ਗੁਰੂ ਨਾਨਕ ਪਾਤਸ਼ਾਹ (ਇੰਦਰਜੀਤ ਸਿੰਘ ਤੁਲਸੀ) | 30 ਰੁਪਏ |
| ਕਰਾਂਤੀਕਾਰੀ ਗੁਰੂ ਨਾਨਕ (ਡਾ. ਵਿਸ਼ਵਾ ਨਾਥ ਤਿਵਾੜੀ) | 15 ਰੁਪਏ |
| ਬਾਬਾ ਫਰੀਦ : ਜੀਵਨ, ਸਮਾਂ ਤੇ ਰਚਨਾ | 36 ਰੁਪਏ |
| ਗੁਰੂ ਤੇਗ ਬਹਾਦਰ : ਜੀਵਨ, ਸਮਾਂ ਅਤੇ ਰਚਨਾ | 40 ਰੁਪਏ |
| ਬਾਣੀ ਗੁਰੂ ਤੇਗ ਬਹਾਦਰ : ਵਿਸ਼ਾ ਤੇ ਕਲਾ (ਸ. ਰਾਮ ਸਿੰਘ) | 20 ਰੁਪਏ |
| ਸਿਮਰਨ ਤੋਂ ਸ਼ਹਾਦਤ ਤੀਕ (ਡਾ. ਵਿਸ਼ਵਾ ਨਾਥ ਤਿਵਾੜੀ) | 20 ਰੁਪਏ |

## Selected English Publications

| | |
|---|---|
| Guru Tegh Bahader—A Study by Dr. B. S. Gupta | 25 00 |
| Philosophy of Guru Nanak (Second Edition) by Dr. S. S. Kohli | 27 00 |
| Travels of Guru Nanak (Second Edition) by Dr. S. S. Kohli | 26 00 |
| Guru Nanak in History (Second Edition) by Dr. J. S. Grewal | 40 00 |
| Guru Gobind Singh : A Biographical Study by Dr. S. S. Bal & Dr. J. S. Grewal | 10 00 |
| Guru Gobind Singh : A Descriptive Biography by J. S. Ramdev | 15 00 |
| Guru Gobind Singh by Suniti Kumar Chatterjee | 2 60 |

*Please address enquiries and mail orders to*
SECRETARY

PUBLICATION BUREAU, PUNJAB UNIVERSITY, CHANDIGARH

# ਨਿਰਦਈ ਸੁੰਦਰੀ

ਉਹ ਕੁਝ ਵੈਸੇ ਹੀ ਸੁਹਣੀ ਸੀ ਤੇ ਕੁਝ ਉਹ ਇਸ ਪਾਸੇ ਧਿਆਨ ਵੀ ਵਾਹਵਾ ਹੀ ਦੇਂਦੀ ਸੀ। ਲੱਗਦੀ ਸੀ ਉਹ ਕੁੜੀ ਚਿੜੀ, ਪਰ ਸੀ ਬੱਤੀ-ਤੇਤੀ ਸਾਲ ਦੀ। ਉਸ ਦਾ ਵੱਡਾ ਮੁੰਡਾ ਅੱਠਵੀਂ ਵਿਚ ਤੇ ਕੁੜੀ ਪੰਜਵੀਂ ਵਿਚ ਸੀ। ਉਹ ਪਿੰਡ ਲਾਗੇ ਹੀ, ਖੇਤਾਂ ਵਿਚ ਵੱਡਾ ਸਾਰਾ ਬੰਗਲਾ ਬਣਵਾ ਤਾਂ ਬੈਠੀ, ਪਰ ਦਿਲ ਕਿਵੇਂ ਲੱਗੇ ? ਸੋ ਉਹ ਭਾਲ ਰਹੀ ਸੀ, ਚੰਗਾ ਕਿਰਾਏਦਾਰ। ਇਲਾਕੇ ਵਿਚ ਕੰਮ ਕਰਨ ਵਾਲੇ ਕਈ ਕਰਮਚਾਰੀ ਕਿਰਾਏਦਾਰ ਬਣਨ ਆਏ, ਪਰ ਕੋਈ ਪਸੰਦ ਵੀ ਆਵੇ ? ਸ਼ਾਇਦ ਇਸ ਕਰਕੇ ਪਿੰਡ ਦੇ ਕਵੀਸ਼ਰ ਨੇ 'ਨਿਰਦਈ ਸੁੰਦਰੀ' ਦੇ ਨਾਂ ਨਾਲ ਉਸ ਨੂੰ ਮਸ਼ਹੂਰ ਕਰ ਦਿੱਤਾ ਸੀ। ਇਕ ਦਿਨ ਇਕ ਮਾਸਟਰਨੀ, ਜੋ ਨਵੀਂ ਨਵੀਂ ਤਬਦੀਲ ਹੋ ਕੇ ਇਸ ਪਿੰਡ ਆਈ ਸੀ, ਉਸ ਬੰਗਲੇ 'ਤੇ ਆ ਪਹੁੰਚੀ ਤੇ ਇਕ ਦਿਲਚਸਪ ਵਾਰਤਾਲਾਪ ਹੋਇਆ :

**ਮਾਲਕਣ** - ਬੱਚੇ ਕਿੰਨੇ ਨੇ ?

**ਮਾਸਟਰਨੀ**—ਜੀ, ਬੱਸ ਇਕੋ, ਇਹੋ ਕੁਛੜ ਵਾਲਾ, ਤਿੰਨ ਮਹੀਨਿਆਂ ਦਾ ਹੈ।

**ਮਾਲਕਣ**—ਬੀਬੀ, ਇਸ ਗੱਲ ਦੀ ਕੀ ਗਰੰਟੀ ਹੈ ਤੂੰ ਇਕ 'ਤੇ ਟਿਕ ਕੇ ਰਹੇਂਗੀ ? ਮੇਰੇ ਪਹਿਲੇ ਮਕਾਨ ਦਾ ਸੱਤਿਆਨਾਸ ਇਕ ਫੁੱਟਬਾਲ-ਟੀਮ ਨੇ ਕੀਤਾ ਸੀ। ਲੋਕੀਂ ਇਸ 'ਟੀਮ' ਨੂੰ ਪਰਿਵਾਰ ਕਹਿੰਦੇ ਨੇ। ਦੋ ਸਾਲ ਦਾ ਕਿਰਾਇਆ ਛੱਡਿਆ, ਤਾਂ ਕਿਤੇ ਮਕਾਨ ਖਾਲੀ ਕਰਵਾਇਆ। ਮਾਪੇ ਕਿਰਾਇਆ ਦੇਂਦੇ ਵੀ ਕਿੱਥੋਂ ?

**ਮਾਸਟਰਨੀ** – ਜੀ, ਮੈਂ ਤਾਂ ਵਕਤ-ਸਿਰ ਕਿਰਾਇਆ ਦੇਵਾਂਗੀ, ਯਕੀਨ ਜਾਣੋਂ !

**ਮਾਲਕਣ** – ਠੀਕ ਹੈ, ਪਰ ਪਹਿਲਾਂ ਕੁਝ ਉਪਾਅ ਕਰਨਾ ਪਏਗਾ ! ਹਾਂ ਸੱਚ, ਤੂੰ ਅਜੇ 'ਤਾਂਬੀ' ਰਖਵਾਈ ਏ ਕਿ ਨਹੀਂ ?

**ਮਾਸਟਰਨੀ** – "...?"

**ਮਾਲਕਣ** – ਚਿੰਤਾ ਵਾਲੀ ਕੋਈ ਗੱਲ ਨਹੀਂ, ਮੈਂ ਕਈ ਸਾਲ ਰਖਵਾਈ ਰੱਖੀ ਹੈ, ਸਰੀਰ ਨੂੰ ਪਤਾ ਹੀ ਨਹੀਂ ਲੱਗਦਾ।

**ਮਾਸਟਰਨੀ**—ਪਰ...?

**ਮਾਲਕਣ** – ਹੈਂ ! ਕਪੜੇ ਨਹੀਂ ਆਏ ?

**ਮਾਸਟਰਨੀ** - ਬੱਸ ਭੁੱਲ ਹੋ ਗਈ ! ਪਤੀ-ਦੇਵ ਤਾਂ ਸਗੋਂ ਉਸੇ ਦਿਨ ਤੋਂ ਨਰਾਜ਼ ਨੇ।

**ਮਾਲਕਣ** – ਕੋਈ ਗੱਲ ਨਹੀਂ, ਸਰਕਾਰੀ ਹਸਪਤਾਲ ਜਾ, ਨਿਵਾਰਨ ਕਰਵਾ ਆ, ਲਾਗੇ ਹੀ ਹੈ। ਮਨਜ਼ੂਰ ਈ ਕਿ ਨਹੀਂ ?

**ਮਾਸਟਰਨੀ**—ਮਨਜ਼ੂਰ ਹੈ ਜੀ।

**ਮਾਲਕਣ**—ਬੀਬੀ ਰਾਣੀਏ, ਅੰਦਰ ਆ ਜਾ ਤੇ ਬੈਠਕ ਵਿਚ ਸਜ ਜਾ ! (ਉੱਚੀ ਆਵਾਜ਼ ਮਾਰ ਕੇ), 'ਪ੍ਰੀਤੋ ਦੇ ਪਾਪਾ ! ਸੁਣਦੇ ਹੋ ? ਸਾਡੇ ਸੁਪਨਿਆਂ ਦੀ ਕਿਰਾਏਦਾਰਨੀ ਆ ਪਹੁੰਚੀ ਹੈ ! ਮਹਾਰਾਜ, ਛੇਤੀ ਚਾਹ ਬਣਾ ਕੇ ਲਿਆਉ ਜੀ !' (ਅਧਿਆਪਕਾ ਨੂੰ) ਮੈਂ ਜਦ ਦੀ 'ਨਲਬੰਦੀ' ਕਰਵਾਈ ਏ, ਮੇਰੇ ਪਤੀ ਜ਼ਰਾ ਵਧੇਰੇ ਹੀ ਆਗਿਆਕਾਰ ਹੋ ਗਏ ਨੇ। ਮੇਰਾ ਨਾਅਰਾ ਏ —"ਸੁੰਦਰੀਓ, ਸਾਰੀ ਉਮਰ ਸੁੰਦਰ ਰਹੋ, ਤੇ ਮਰਦਾਂ ਨੂੰ ਰੰਨ-ਮੁਰੀਦ ਬਣਾਈ ਰੱਖੋ ! ਤੂੰ ਵੀ ਕੁਝ ਸਿਆਣੀ ਲੱਗਦੀ ਏਂ, ਫ਼ਿਕਰ ਨਾ ਕਰ। ਮੈਂ ਆਪ ਜਾਵਾਂਗੀ ਤੇਰੇ ਨਾਲ, ਹਸਪਤਾਲ, ਅੱਜ ਹੀ, ਹਾਂ।"

ਪ੍ਰਕਾਸ਼ਕ : ਡਾਇਰੈਕਟਰ, ਸਿਹਤ ਤੇ ਪਰਵਾਰ ਕਲਿਆਣ ਪੰਜਾਬ।

**SIRJANA** Chandigarh R. R. No. 10215/65
No. 58 April-June 1985

## ਪੰਜਾਬ ਬੁੱਕ ਸੈਂਟਰ ਦੇ ਨਵੇਂ ਪ੍ਰਕਾਸ਼ਨ

| | ਜਿਲਦ | ਪੇਪਰ ਬੈਕ |
|---|---|---|
| 1. ਮਜ਼ਦੂਰ ਜਮਾਤ ਤੇ ਇਸਦੇ ਇਤਹਾਦੀ—ਮੋਸਕੋਵਿਕ | 18-00 | 9-00 |
| 2. ਹਥਿਆਰ ਘਟਾਈ ਵਿਰੋਧੀ ਕੌਣ ? | 6-00 | 3-00 |
| 3. ਆਧੁਨਿਕ ਸੰਸਾਰ ਵਿਚ ਵਿਚਾਰਾਂ ਦੀ ਜੰਗ—ਵੀ. ਕੁਰਤੋਕੋਵ | 22-00 | 11-00 |
| 4. ਵਿਦਿਆ ਬਾਰੇ —ਵ. ਸ਼ਖੋਗਲਿੰਸਕੀ | 21-00 | 10-50 |
| 5. ਜਮਾਤਾਂ ਤੇ ਕੌਮਾਂ—ਜੀ. ਗਲੇਜ਼ਰਗੈਟਾ | 17-30 | 8-65 |
| 6. ਨੌਜਵਾਨ ਏਂਗਲਜ਼ ਦੀਆਂ ਚਿੱਠੀਆਂ | 16-00 | 8-00 |
| 7. ਮਾਰਕਸ, ਏਂਗਲਜ਼, ਲੈਨਿਨ : ਵਿਗਿਆਨਕ ਕਮਿਊਨਿਜ਼ਮ ਬਾਰੇ | 33-60 | 16-80 |
| 8. ਲੈਨਿਨ ਤੇ ਵਿਚਾਰਾਂ ਦੀ ਲੜਾਈ— ਏਲੇਨਾ ਮਦਰਜਇਸਕਾਇਆ | 23-00 | 11-50 |
| 9. ਸੋਸ਼ਲਿਸਟ ਕੌਮਾਂਤਰੀਵਾਦ—ਐਫ. ਕਨਸਟੈਂਟੀਨੋਵ | 14-50 | 7-25 |
| 10. ਆਸ਼ਾਵਾਦ ਦਾ ਫਲਸਫਾ—ਕੁਜ਼ਨੇਤਸੋਵ | 22-00 | 11-00 |
| 11. ਮਾਰਕਸੀ ਲੈਨਿਨੀ ਫਲਸਫਾ—ਏ. ਪੀ. ਸ਼ੇਪਤੁਨਿਕ | 30-70 | 15-35 |
| 12. ਲੈਨਿਨਜ਼ਮ ਤੇ ਕੌਮਾਂ ਦਾ ਸਵਾਲ—ਸਰੂਪ | 34-00 | 17-00 |
| 13. ਸਮਾਜਵਾਦੀ ਜੀਵਨ ਢੰਗ ਤੇ ਸ਼ਖਸੀਅਤ ਦਾ ਵਿਕਾਸ— ਵੀ. ਕੋਰੋਲਕੋ | 4-50 | 1-50 |
| 14. ਮਾਰਕਸਵਾਦ ਲੈਨਿਨਵਾਦ : ਜੰਗ ਤੇ ਫੌਜ ਬਾਰੇ | 27-70 | 13-85 |
| 15. ਸੋਵੀਅਤ ਸਿਪਾਹੀ—ਵੀ. ਡਰੂਜਦੇਵ, ਏ. ਕੋਰਕੇਸ਼ਕਿਨ | 11-50 | 5-75 |
| 16. ਦੂਜੀ ਸੰਸਾਰ ਜੰਗ ਦੇ ਸਬਕ—ਓਨੇਗ ਰਜ਼ੇਸੇਵਸਕੀ | 6-80 | 3-40 |
| 17. ਕੀ ਚੀਨ ਏਸ਼ੀਆ ਨੂੰ ਹੜੱਪ ਕਰ ਰਿਹਾ ਹੈ ?— ਅਰਨੈਸਟ ਹੈਨਰੀ | 7-00 | 3-50 |
| 18. ਕਮਿਊਨਿਜ਼ਮ ਤੇ ਬਦਲਦਾ ਸੰਸਾਰ—ਬੀ. ਐਨ. ਪੋਨੋਮਾਰੀਏਵ | 17-00 | 8-50 |
| 19. ਸਾਹਿਤ ਸਿਰਜਣਾ ਦੀ ਕਲਾ ਕੌਸ਼ਲਤਾ ਬਾਰੇ | 18-00 | 9-00 |

**ਪੰਜਾਬ ਬੁੱਕ ਸੈਂਟਰ**

ਐਸ. ਸੀ. ਓ. 1126-27, ਸੈਕਟਰ 22-ਬੀ, ਚੰਡੀਗੜ੍ਹ

**ਬਰਾਂਚਾਂ**

1. ਪੁਰਾਣਾ ਡਾਕਖਾਨਾ ਰੋਡ, ਜਲੰਧਰ ਸ਼ਹਿਰ 2. ਘੁਮਾਰ ਮੰਡੀ ਚੌਕ, ਲੁਧਿਆਣਾ
3. ਸਰਹੰਦੀ ਗੇਟ, ਪਟਿਆਲਾ 4. ਸ਼ਹੀਦ ਭਗਤ ਸਿੰਘ ਚੌਕ, ਬਠਿੰਡਾ